

## ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ

### ਭਾਗ ੧

# ਬਾਣੀ ਬਿਉਰਾ



ਭਾਈ ਜੋਗਿੰਦਰ ਸਿੰਘ ਤਲਵਾੜਾ

ਸਲੋਕ ॥

ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥੧॥

ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ ॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ ॥੨॥

ਪਉੜੀ ॥

ਧੰਨੁ ਧੰਨੁ ਗੁਰਦੇਵ ਜਿਸੁ ਸੰਗਿ ਹਰਿ ਜਪੇ ॥
ਗੁਰ ਕ੍ਰਿਪਾਲ ਜਬ ਭਏ ਤ ਅਵਗੁਣ ਸਭਿ ਛਪੇ ॥
ਪਾਰਬ੍ਰਹਮ ਗੁਰਦੇਵ ਨੀਚਹੁ ਉਚ ਥਪੇ ॥
ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪ ਦਸੇ ॥
ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥੧੯॥

*(ਵਾਰ ਜੈਤਸਰੀ ਮਹਲਾ ੫, ਪੰਨਾ ੭੧੦)*

ੴ ਸਤਿਗੁਰਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ

## ਭਾਗ ੧

# ਬਾਣੀ ਬਿਉਰਾ

ਭਾਈ ਜੋਗਿੰਦਰ ਸਿੰਘ ਤਲਵਾੜਾ



ਸਿੰਘ ਬ੍ਰਦਰਜ਼
ਅੰਮ੍ਰਿਤਸਰ

SRI GURU GRANTH SAHIB BODH (Part I) – BANI BEURA
(An introduction to the arrangement of compositions of the Sikh Scripture)
*compiled by*
BHAI JOGINDER SINGH TALWARA



ISBN 81-7205-066-6

ਪਹਿਲੀ ਵਾਰ ਮਾਰਚ 1992
ਦੂਜੀ ਵਾਰ ਮਾਰਚ 1997
*ਸੰਸ਼ੋਧਿਤ ਸੰਸਕਰਣ*
ਤੀਜੀ ਵਾਰ ਅਗਸਤ 2004

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਪ੍ਰਿੰਟਰਜ਼ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

*ਪਿਆਰੇ ਗੁਰ-ਭਾਈਆਂ ਨੂੰ*

*ਜੋ*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*

*ਨੂੰ*

*ਇਸ਼ਟ ਮੰਨਦੇ ਹਨ !*

# ਤਤਕਰਾ

## ਭਾਗ ੩ : ਵੱਖ-ਵੱਖ ਰਾਗਾਂ ਵਿਚ ਅੰਕਿਤ ਬਾਣੀ ਦੇ ਮਹਲੇ-ਵਾਰ, ਘਰ-ਵਾਰ, ਅੰਕ-ਵਾਰ, ਕਾਵਿ ਬਣਤਰ-ਵਾਰ ਅਤੇ ਪੰਨੇ-ਵਾਰ ਚਿੱਤਰ

## ਭਾਗ ੪ : ਸਮੁੱਚੀ ਬਾਣੀ ਦਾ ਵੇਰਵਾ :
## ਰਾਗ ਵਾਰ, ਰਚੈਤਾ ਵਾਰ ਅਤੇ ਸਮੂਹਿਕ ਰੂਪ ਵਿਚ

# ਕੀ ਤੇ ਕਿਉਂ ?

ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਵੱਲੋਂ *ਬਾਣੀ ਬਿਉਰਾ* ਪੁਸਤਕ ਲਿਖੀ ਗਈ। ਕਾਫ਼ੀ ਸਮੇਂ ਤੋਂ ਇਸ ਪੁਸਤਕ ਦੀ ਪ੍ਰਕਾਸ਼ਨਾ ਨਹੀਂ ਕੀਤੀ ਗਈ, ਇਸ ਲਈ ਅੱਜ-ਕੱਲ੍ਹ ਇਹ ਪੁਸਤਕ ਮੂਲੋਂ ਹੀ ਉਪਲਬਧ ਨਹੀਂ। ਜਤਨ ਕਰ ਕੇ ਕਿਸੇ ਮਿੱਤਰ ਪਾਸੋਂ ਇਸ ਪੁਸਤਕ ਦੀ ਇਕ ਕਾਪੀ ਪ੍ਰਾਪਤ ਕੀਤੀ। ਮਨ ਵਿਚ ਵਿਚਾਰ ਆਇਆ ਕਿ ਇਸ ਦੇ ਪ੍ਰਕਾਸ਼ਕ ਨੂੰ ਮਿਲ ਕੇ, ਇਸ ਦੀ ਪੁਨਰ-ਪ੍ਰਕਾਸ਼ਨਾ ਲਈ ਪ੍ਰੇਰਨਾ ਕੀਤੀ ਜਾਵੇ, ਪਰ ਕੋਈ ਬਿਧਿ ਬਣਦੀ ਨਜ਼ਰ ਨਾ ਆਈ।

ਪੁਸਤਕ ਨੂੰ ਜਦੋਂ ਘੋਖਵੀਂ ਦ੍ਰਿਸ਼ਟੀ ਨਾਲ ਦੇਖਿਆ ਤਾਂ ਇਸ ਵਿਚ ਦਿੱਤੇ ਕੁਝ ਵੇਰਵੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਕਾਵਲੀ ਨਾਲ ਮੇਲ ਖਾਂਦੇ ਨਾ ਦਿਸੇ। ਮੁੱਢਲੇ ਕੰਮ ਵਿਚ ਕੁਝ ਪੱਖਾਂ ਤੋਂ ਊਣਤਾਈਆਂ ਰਹਿ ਜਾਣੀਆਂ ਸਹਿਵਨ ਗੱਲ ਹੈ। ਮਨੋਂ ਪ੍ਰੇਰਨਾ ਹੋਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਕਾਵਲੀ ਨਾਲ ਮੇਲ ਖਾਂਦੇ ਵੇਰਵੇ ਇਕੱਤਰ ਕੀਤੇ ਜਾਣ।

ਕੁਝ ਵੇਰਵੇ ਇਕੱਤਰ ਕਰ ਲਏ, ਪਰ ਕੁਝ ਕਾਰਨਾਂ ਕਰਕੇ ਇਹ ਕੰਮ ਵਿਚੇ ਹੀ ਰੁਕ ਗਿਆ ਅਤੇ ਫਿਰ ਕਾਫ਼ੀ ਸਮਾਂ ਰੁਕਿਆ ਹੀ ਰਿਹਾ। ਹੁਣ ਸਤਿਗੁਰਾਂ ਦੀ ਮਿਹਰ ਸਦਕਾ ਇਹ ਕਾਰਜ ਸਿਰੇ ਚੜ੍ਹਿਆ ਹੈ।

ਪੁਸਤਕ ਦੇ ਤਿੰਨ ਭਾਗ ਹਨ :

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਸੰਖੇਪ ਇਤਿਹਾਸ ਅਤੇ ਗੁਰਤਾ ਦਾ ਸਿੱਧਾਂਤਕ ਪੱਖ।
੨. ਗੁਰਬਾਣੀ ਵਿਚ ਵਰਤੀਆਂ ਗਈਆਂ ਵੱਖ ਵੱਖ ਕਾਵਿ-ਬਣਤਰਾਂ ਬਾਰੇ ਅਤੇ ਸਿਰਲੇਖਾਂ ਵਿਚ ਵਰਤੇ ਗਏ ਸੰਕੇਤਾਂ ਬਾਰੇ ਸੰਖੇਪ ਨੋਟ।
੩. ਸਮੱਗਰ ਬਾਣੀ ਦਾ ਚਿੱਤਰਾਂ ਰਾਹੀਂ ਰਾਗ-ਵਾਰ, ਮਹਲੇ-ਵਾਰ, ਘਰ-ਵਾਰ, ਅੰਕ-ਵਾਰ, ਕਾਵਿ-ਬਣਤਰ-ਵਾਰ ਅਤੇ ਪੰਨੇ-ਵਾਰ ਵੇਰਵਾ।

ਪੁਸਤਕ ਜਨ-ਸਾਧਾਰਨ ਲਈ ਲਿਖੀ ਗਈ ਹੈ, ਇਸ ਲਈ ਸਰਲਤਾ, ਸੰਖੇਪਤਾ ਅਤੇ ਸਪੱਸ਼ਟਤਾ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ।

ਭਾਗ ੨ ਵਿਚ ਦਿੱਤੀਆਂ ਸੰਕੇਤ-ਟਿੱਪਣੀਆਂ ਦਾ ਮੂਲ-ਆਧਾਰ *ਮਹਾਨ ਕੋਸ਼* (ਦੂਜੀ ਛਾਪ) ਬਣਾਇਆ ਗਿਆ ਹੈ। ਜਿਥੇ ਜਿਥੇ *ਮਹਾਨ ਕੋਸ਼* ਦੀ ਵਸਤੂ ਵਧੇਰੇ ਸੰਖੇਪ ਜਾਪੀ ਹੈ, ਓਥੇ ਉਸ ਦੇ ਨਾਲ ਲੋੜੀਂਦੇ ਤੱਥ ਆਪਣੇ ਵੱਲੋਂ 'ਨੋਟ' ਦੀ ਸ਼ਕਲ ਵਿਚ ਦਿੱਤੇ ਗਏ ਹਨ। ਜਿਥੇ ਕਿਧਰੇ *ਮਹਾਨ ਕੋਸ਼* ਦੀ ਵਸਤੂ ਆਪਣੇ ਆਪ ਵਿਚ ਸਪੱਸ਼ਟ ਨਹੀਂ ਦਿਸੀ, ਜਾਂ ਉਸ ਸੰਬੰਧੀ ਵਿਦਵਾਨਾਂ ਦੇ ਵਿਚਾਰਾਂ ਦਾ ਕੁਝ ਵਖੇਵਾਂ ਦਿਸਿਐ, ਓਥੇ (੧) ਸ਼ਬਦਾਰਥ, (੨) ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਤਿੰਨ ਜਿਲਦਾਂ ਵਿਚ, ਖਾ: ਟ੍ਰੈ: ਸੁਸਾਇਟੀ), (੩) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ (ਪ੍ਰੋ: ਸਾਹਿਬ ਸਿੰਘ ਜੀ) ਵਿੱਚੋਂ ਸੰਬੰਧਿਤ ਭਾਗ ਦਾ ਉਤਾਰਾ ਵੀ ਨਾਲ ਦੇ ਦਿੱਤਾ ਹੈ, ਤਾਂ ਜੁ ਪਾਠਕਾਂ ਨੂੰ ਸਹੀ ਸਥਿਤੀ ਸਮਝ ਆ ਸਕੇ।

ਭਾਗ ੩ ਵਿਚ ਸ਼ਬਦਾਂ ਦਾ ਰਾਗ-ਵਾਰ, ਮਹਲੇ-ਵਾਰ, ਘਰ-ਵਾਰ, ਅੰਕ-ਵਾਰ, ਕਾਵਿ-ਬਣਤਰ-ਵਾਰ ਅਤੇ ਪੰਨੇ-ਵਾਰ ਵੇਰਵਾ ਚਿੱਤਰਾਂ ਰਾਹੀਂ ਦਿੱਤਾ ਗਿਆ ਹੈ। ਚਿੱਤਰਾਂ ਵਿਚ ਦਿੱਤੇ ਗਏ ਅੰਕ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਛਪੀ ਸਭ ਤੋਂ ਅਖ਼ੀਰਲੀ ਜੁੜਤ ਪਦਾਂ ਵਾਲੀ ਐਡੀਸ਼ਨ ਵਿੱਚੋਂ ਲਏ ਗਏ ਹਨ। ਵੱਖ ਵੱਖ ਐਡੀਸ਼ਨਾਂ ਵਿਚ ਅੰਕਾਂ ਦਾ ਕੁਝ ਕੁਝ ਫ਼ਰਕ ਹੈ। ਜਿਥੇ ਜਿਥੇ ਲੋੜ ਸਮਝੀ ਹੈ, ਓਥੇ ਓਥੇ ਫ਼ੁਟ-ਨੋਟਾਂ ਰਾਹੀਂ ਵਿਸ਼ੇਸ਼ ਸਪੱਸ਼ਟੀਕਰਣ ਦੇ ਦਿੱਤਾ ਗਿਆ ਹੈ। ਪੁਸਤਕ ਦੇ ਸੀਮਿਤ ਆਕਾਰ ਦੀ ਮਜਬੂਰੀ ਕਾਰਨ ਹਰੇਕ ਰਾਗ ਦੀ 'ਮਹਲਾ ੧ ਤੋਂ ਮਹਲਾ ੯ ਤਕ ਬਾਣੀ' ਅਤੇ 'ਭਗਤ ਬਾਣੀ' ਦਾ ਵੇਰਵਾ ਵੱਖ-ਵੱਖ ਦੇਣਾ ਪਿਆ ਹੈ।

ਛਪੀ ਬੀੜ ਦੀ ਮੂਲ ਬਾਣੀ (ਸਿਰਲੇਖਾਂ ਅਤੇ ਅੰਕਾਂ ਸਮੇਤ) ਦਾ ਛਾਪੇ ਦੀਆਂ ਹੋਰ ਬੀੜਾਂ/ਸੈਂਚੀਆਂ ਨਾਲ ਅਤੇ ਕਈ ਪ੍ਰਮਾਣੀਕ ਹੱਥ-ਲਿਖਤ ਬੀੜਾਂ ਨਾਲ ਮੇਲਾਨ ਕਰਨ ਸਮੇਂ, ਅੰਕਾਂ ਅਤੇ ਸਿਰਲੇਖਾਂ ਦੇ ਵਖੇਵਿਆਂ ਸੰਬੰਧੀ ਜੋ ਤੱਥ ਸਾਹਮਣੇ ਆਏ ਹਨ, ਉਹਨਾਂ ਵਿੱਚੋਂ ਕੁਝ ਤੱਥ ਚਿੱਤਰਾਂ ਦੇ ਫ਼ੁਟ-ਨੋਟਾਂ ਵਿਚ ਅੰਕਿਤ ਕਰ ਦਿੱਤੇ ਹਨ। **ਇਹਨਾਂ ਵਖੇਵਿਆਂ ਵੱਲ ਪੰਥਕ ਪੱਧਰ 'ਤੇ ਧਿਆਨ ਦਿੱਤੇ ਜਾਣ ਦੀ ਲੋੜ ਹੈ। ਪਤਾ ਨਹੀਂ ਪੰਥ ਵੱਲੋਂ ਇਸ ਪੱਖੋਂ ਕਿਉਂ ਬੇਧਿਆਨੀ ਵਰਤੀ ਜਾ ਰਹੀ ਹੈ।**

ਭਾਵੇਂ ਕਿੰਨਾ ਧਿਆਨ ਰੱਖਿਆ ਜਾਵੇ, ਵਿਚਾਰਾਂ ਦਾ ਵਖੇਵਾਂ ਹੋਣਾ ਕੁਦਰਤੀ ਗੱਲ ਹੈ, ਤੇ ਇਕ ਤਰ੍ਹਾਂ ਨਾਲ ਇਹ ਵਖੇਵਾਂ ਹੋਣਾ ਸ਼ੁਭ ਲੱਛਣ ਹੈ। ਵਿਚਾਰ ਦੇ ਕੂੰਡੀ-ਡੰਡੇ ਨਾਲ ਹੀ ਗੱਲ ਨਿੱਖਰਦੀ ਹੈ ਤੇ ਤੱਤ ਨਿਕਲਦਾ ਹੈ, ਬਸ਼ਰਤੇ ਕਿ ਵਿਚਾਰ-ਵਟਾਂਦਰਾ ਉਸਾਰੂ ਅਤੇ ਸਾਰ-ਗ੍ਰਾਹੀ ਬਿਰਤੀ ਅਧੀਨ ਸਦ-ਭਾਵਨਾ ਨਾਲ ਹੋਵੇ। ਕੋਈ ਵੀ ਗੱਲ ਵਿਚਾਰ-ਖੇਤਰ ਵਿਚ ਆਏ ਬਗ਼ੈਰ ਨਿੱਖਰਦੀ ਨਹੀਂ। ਦਾਸ ਗੁਰਮਤੀ ਵਿਚਾਰ ਵਾਲੇ ਵਿਦਵਾਨਾਂ ਦੀ ਰਾਇ ਦੀ ਸਦਾ ਕਦਰ ਕਰੇਗਾ। ਜੇ ਅਤੇ ਜਿਥੇ ਸੋਧ ਦੀ ਲੋੜ ਭਾਸੀ, ਅਜਿਹਾ ਕਰਨ ਤੋਂ ਸੰਕੋਚ ਨਹੀਂ ਕੀਤਾ ਜਾਵੇਗਾ।

ਇਹ ਪੁਸਤਕ *ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ* ਜਥੇ ਦੀ ਮਿਲਵੀਂ ਮਿਹਨਤ ਦਾ ਸਿੱਟਾ ਹੈ। ਇਸ ਸੇਵਾ ਵਿਚ ਭਾਈ ਸਾਹਿਬ ਜੋਗਿੰਦਰ ਸਿੰਘ ਜੀ 'ਵੇਦਾਂਤੀ', ਗ੍ਰੰਥੀ ਸਾਹਿਬ ਸ੍ਰੀ ਦਰਬਾਰ ਸਾਹਿਬ; ਭਾਈ ਸੇਵਾ ਸਿੰਘ ਜੀ ਅਤੇ ਗੁਰਮੁਖਿ ਭੈਣ ਬੀਬੀ ਦਲਜੀਤ ਕੌਰ ਜੀ ਸ਼ਾਮਲ ਰਹੇ ਹਨ।

*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ* ਦਾ ਭਾਗ ੧—*ਬਾਣੀ ਬਿਉਰਾ* ਦੇ ਰੂਪ ਵਿਚ ਸਤਿਗੁਰਾਂ ਦੀ ਬਖ਼ਸ਼ਸ਼ ਦੁਆਰਾ ਮੁਕੰਮਲ ਹੋ ਕੇ ਪਾਠਕਾਂ ਦੇ ਹੱਥ ਪੁੱਜ ਰਿਹਾ ਹੈ। ਇਸ ਦੇ ਅਗਲੇ ਭਾਗਾਂ—ਸ਼ੁੱਧ ਗੁਰਬਾਣੀ ਉਚਾਰਣ, ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ, ਸ਼ਬਦ-ਜੋੜ-ਵੀਚਾਰ ਅਤੇ ਗੁਰਬਾਣੀ ਦਾ ਪੰਨੇ-ਵਾਰ, ਸ਼ਬਦ-ਕੋਸ਼, ਆਦਿ ਲਈ ਯਤਨ ਜਾਰੀ ਹਨ। ਸਤਿਗੁਰੂ ਪਾਤਸ਼ਾਹ ਮਿਹਰ ਕਰਨ, ਉੱਦਮ, ਸ਼ਕਤਿ, ਸਿਆਣਪ ਬਖ਼ਸ਼ ਕੇ ਇਹ ਕਾਰਜ ਸੰਪੂਰਨ ਕਰਵਾ ਲੈਣ! ਆਪ ਜੀ ਅਸੀਸ ਬਖ਼ਸ਼ੋ!! ਆਪ ਜੀ ਦੀ ਅਸੀਸ ਅਤੇ ਥਾਪਣਾ ਦੁਆਰਾ ਹੀ ਰਹਿੰਦਾ ਕਾਰਜ ਸਿਰੇ ਚੜ੍ਹ ਸਕੇਗਾ।

*—ਪ੍ਰਾਰਥਕ*
**ਜੋਗਿੰਦਰ ਸਿੰਘ ਤਲਵਾੜਾ**

ਅੰਮ੍ਰਿਤਸਰ
੨੨-੭-੧੯੯੧

# ਦੂਜੀ ਛਾਪ

ਪਹਿਲੀ ਛਾਪ ਸਮਾਪਤ ਹੋਣ 'ਤੇ ਗੁਰੂ ਪਾਤਸ਼ਾਹ ਜੀ ਦੀ ਮਿਹਰ ਸਦਕਾ ਇਹ ਦੂਜੀ ਛਾਪ ਸੁਹਿਰਦ ਪਾਠਕਾਂ ਦੇ ਪੇਸ਼ ਹੈ। ਪਹਿਲੀ ਛਾਪ ਵਿਚ ਰਹਿ ਗਈਆਂ ਛਾਪੇ ਦੀਆਂ ਉਕਾਈਆਂ ਇਸ ਵਿਚ ਦੂਰ ਕਰ ਦਿੱਤੀਆਂ ਗਈਆਂ ਹਨ। ਪਾਠਕਾਂ ਦੇ ਸੁਝਾਅ ਮੁਜਬ ਟਿੱਪਣੀਆਂ ਨਾਲ ਅੰਕ ਪੰਜਾਬੀ ਲਿੱਪੀ ਦੇ ਦਿੱਤੇ ਗਏ ਹਨ। ਇਸ ਛਾਪ ਦੀ ਪ੍ਰਕਾਸ਼ਨਾ ਕੰਪਿਊਟਰ ਕੰਪੋਜ਼ਿੰਗ ਰਾਹੀਂ ਕਰਵਾਈ ਗਈ ਹੈ, ਜਿਸ ਸਦਕਾ ਛਪਾਈ ਵਧੇਰੇ ਸਾਫ਼, ਸੁੰਦਰ ਅਤੇ ਸਪੱਸ਼ਟ ਹੋ ਗਈ ਹੈ ਅਤੇ ਗ਼ਲਤੀਆਂ ਦੀ ਸੰਭਾਵਨਾ ਘਟ ਗਈ ਹੈ।

*—ਗੁਰਸਿੱਖਾਂ ਦੀਆਂ ਅਸੀਸਾਂ ਦਾ ਜਾਚਕ*
**ਜੋਗਿੰਦਰ ਸਿੰਘ ਤਲਵਾੜਾ**

ਅੰਮ੍ਰਿਤਸਰ
੯-੭-੧੯੯੬

ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ ॥੧॥
ਸਤਿਗੁਰ ਕੀ ਜਿਸ ਨੋ ਮਤਿ ਆਵੈ ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥੧॥ਰਹਾਉ॥
ਚਹੁ ਜੁਗਾ ਕਾ ਹੁਣਿ ਨਿਬੇੜਾ ਨਰ ਮਨੁਖਾ ਨੋ ਏਕੁ ਨਿਧਾਨਾ ॥
ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ ਕਲਿ ਮਹਿ ਕੀਰਤਿ ਹਰਿ ਨਾਮਾ ॥੨॥
ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥
ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥
ਕਹਤ ਨਾਨਕੁ ਸਚੇ ਸਿਉ ਪ੍ਰੀਤਿ ਲਾਏ ਚੂਕੈ ਮਨਿ ਅਭਿਮਾਨਾ ॥
ਕਹਤ ਸੁਣਤ ਸਭੇ ਸੁਖ ਪਾਵਹਿ ਮਾਨਤ ਪਾਹਿ ਨਿਧਾਨਾ ॥੪॥੧॥

*(ਬਿਲਾਵਲੁ ਮ: ੩, ਪੰਨਾ ੭੯੭-੯੮)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਿਹਾਸਕ ਪੱਖ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਪਾਵਨ ਬੀੜ ਸੰਨ ੧੬੦੪ ਈ: ਵਿਚ ਬੱਧੀ ਗਈ। ਪਾਵਨ ਬੀੜ ਵਿਚ ਅੰਕਿਤ ਬਾਣੀ ਦਾ ਆਵੇਸ਼ ਸਮੇਂ ਸਮੇਂ ਸਤਿਗੁਰਾਂ, ਆਤਮ-ਦਰਸੀ ਭਗਤਾਂ, ਭੱਟਾਂ ਅਥਵਾ ਸਤਿ-ਪੁਰਸ਼ਾਂ ਦੀ ਨਿਰਮਲ ਆਤਮਾ ਵਿਚ ਹੋਇਆ।

ਗੁਰਬਾਣੀ 'ਅਨੁਭਵ ਪ੍ਰਕਾਸ਼' ਹੈ। ਇਹ ਜੀਵਾਤਮਾ ਤੇ ਪਰਮਾਤਮਾ ਦੇ ਮਿਲਾਪ ਦਾ ਅਗੰਮੀ ਨਾਦ ਹੈ। ਗੁਰਬਾਣੀ ਵਿਚ ਪ੍ਰਮੁੱਖ ਤੌਰ 'ਤੇ ਅਕਾਲ ਪੁਰਖ, ਗੁਰੂ, ਨਾਮ ਅਤੇ ਨਾਮ ਜਪਣ ਵਾਲਿਆਂ ਦੀ ਉਸਤਤੀ ਮਿਲਦੀ ਹੈ। ਉਂਜ ਗੁਰਬਾਣੀ ਵਿੱਚੋਂ ਮਨੁੱਖੀ ਜੀਵਨ ਦੇ ਹਰੇਕ ਪਹਿਲੂ ਬਾਰੇ ਅਗਵਾਈ ਮਿਲਦੀ ਹੈ।

ਸਤਿਗੁਰਾਂ ਨੇ ਆਪਣੀ ਬਾਣੀ ਨਾਲ ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਦੇ ਸੰਤਾਂ, ਭਗਤਾਂ ਤੇ ਸੂਫ਼ੀ ਫ਼ਕੀਰਾਂ ਦੀ ਬਾਣੀ ਨੂੰ ਵੀ ਥਾਂ ਦਿੱਤੀ, ਜਿਨ੍ਹਾਂ ਵਿੱਚੋਂ ਕਈਆਂ ਦਾ ਸੰਬੰਧ ਸਮਾਜ ਦੀਆਂ ਅਖੌਤੀ ਨੀਵੀਆਂ ਜਾਤੀਆਂ ਨਾਲ ਸੀ। ਬਾਣੀ ਦੀ ਚੋਣ ਵਿਚ 'ਅਨੁਭਵੀ ਰਚਨਾ' ਨੂੰ ਕਸਵੱਟੀ ਰੱਖਿਆ ਗਿਆ। ਗੁਰਬਾਣੀ ਦਾ ਸੰਦੇਸ਼ ਮਨੁੱਖ ਮਾਤਰ ਲਈ ਬਿਨਾ ਕਿਸੇ ਜਾਤਿ, ਨਸਲ, ਰੰਗ, ਧਰਮ ਦੇ ਵਿਤਕਰੇ ਦੇ ਕਲਿਆਣਕਾਰੀ ਹੈ। ਇਸ ਤਰ੍ਹਾਂ ਗੁਰਬਾਣੀ ਵਿਚ ਵਿਸ਼ਵ ਸੰਸਾਰ ਦਾ ਸਰਬ-ਸਾਂਝਾ ਰੱਬੀ-ਵਿਰਸਾ ਹੈ।

ਗੁਰਬਾਣੀ ਨੂੰ ਗੁਰੂ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥"[੧] ਅਤੇ ਨਿਰੰਕਾਰੁ "ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥"[੨] ਦਾ ਦਰਜਾ ਪ੍ਰਾਪਤ ਹੈ। ਗੁਰਬਾਣੀ ਸੱਚ-ਖੰਡੀ ਅੰਮ੍ਰਿਤ-ਭੋਜਨ ਹੈ, ਜਿਸ ਨੂੰ ਭੁੰਚ ਕੇ ਮਨੁੱਖੀ ਮਨ ਤ੍ਰਿਪਤ ਹੋ ਜਾਂਦਾ ਹੈ, ਤੇ ਫਿਰ ਭੁੱਖ ਲੱਗਦੀ ਹੀ ਨਹੀਂ। ਗੁਰਬਾਣੀ ਰੱਬੀ-ਗਿਆਨ ਹੈ, ਜੋ ਕਰਤੇ ਪੁਰਖ ਨਾਲ ਮਿਲਾਪ ਸੰਬੰਧੀ ਜਗਿਆਸੂਆਂ ਦੀ ਅਗਵਾਈ ਕਰਦੀ ਆਈ ਹੈ, ਕਰ ਰਹੀ ਹੈ ਅਤੇ ਜਿਸ ਨੇ ਜੁਗੋ ਜੁਗ ਅਗਵਾਈ ਕਰਦੇ ਰਹਿਣਾ ਹੈ। ਸੰਸਾਰ ਦੇ ਮਾਇਕੀ ਤਮ-ਅੰਨ੍ਹੇਰੇ ਵਿਚ ਗੁਰਬਾਣੀ ਚਾਨਣ-ਮੁਨਾਰਾ ਹੈ, ਜਿਸ ਤੋਂ ਸੇਧ ਲੈ ਕੇ ਲੋਕ-ਪਰਲੋਕ ਸੰਵਰਦੇ ਹਨ। ਗੁਰਬਾਣੀ ਦੇ ਪੁੰਜ ਇਸ ਪਾਵਨ ਗ੍ਰੰਥ ਨੂੰ ਏਸੇ ਲਈ ਕੇਵਲ 'ਗੁਰੂ ਗ੍ਰੰਥ' ਹੀ ਨਹੀਂ, ਸਗੋਂ "ਪੋਥੀ ਪਰਮੇਸਰ ਕਾ ਥਾਨੁ॥"[੩] ਦੀ ਪਦਵੀ ਪ੍ਰਾਪਤ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਸਤਿਗੁਰਾਂ ਦੀ ਬਾਣੀ, ਆਪਣੀ ਬਾਣੀ ਅਤੇ ਹੋਰ ਆਤਮ-ਦਰਸੀ ਭਗਤਾਂ, ਭੱਟਾਂ ਦੀ ਬਾਣੀ ਨੂੰ ਇਕ ਥਾਵੇਂ ਸੰਚਿਤ ਕਰ ਕੇ ਸਮੱਗਰ ਬਾਣੀ ਦੀ ਪਹਿਲੀ ਬੀੜ ਸੰਨ ੧੬੦੪ ਈ: ਵਿਚ ਬੱਧੀ। ਇਹ ਕਾਰਜ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਰਾਮਸਰ ਦੇ ਨਿਵੇਕਲੇ ਅਸਥਾਨ 'ਤੇ ਆਰੰਭ ਕੀਤਾ ਗਿਆ। ਉਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਸਿਦਕੀ-ਸਿੱਖ ਭਾਈ ਸਾਹਿਬ ਭਾਈ ਗੁਰਦਾਸ ਜੀ ਨੂੰ ਲਿਖਾਰੀ ਦੀ ਸੇਵਾ ਸੌਂਪੀ ਗਈ। ਸੰਮਤ ੧੬੬੧ ਬਿ: (੧੬੦੪ ਈ:) ਵਿਚ ਇਹ ਕਾਰਜ ਸੰਪੂਰਨ ਹੋਇਆ, ਅਤੇ ਭਾਦੋਂ ਸੁਦੀ ੧ ਨੂੰ ਪੋਥੀ ਸਾਹਿਬ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਗਿਆ। ਬ੍ਰਹਮ ਗਿਆਨੀ ਸ੍ਰੀ ਬਾਬਾ ਬੁੱਢਾ ਸਾਹਿਬ ਜੀ ਨੂੰ ਗ੍ਰੰਥੀ ਦੀ ਸੇਵਾ ਸੌਂਪੀ ਗਈ।

ਇਤਿਹਾਸ ਦੱਸਦਾ ਹੈ ਕਿ ਹਰ ਰੋਜ਼ ਸੁਖਾਸਨ ਕਰਨ ਤੋਂ ਮਗਰੋਂ ਪੋਥੀ ਸਾਹਿਬ ਨੂੰ ਪਲੰਘ ਉੱਤੇ ਬਿਰਾਜਮਾਨ ਕਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਆਪ ਭੂਮ-ਆਸਣ ਬਿਰਾਜਿਆ ਕਰਦੇ ਸਨ। ਇਸ ਇਤਿਹਾਸਕ ਤੱਥ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਆਪ ਜੀ ਦਾ ਇਹ ਪੂਰਨਾ ਸਿੱਖ ਸੰਗਤਾਂ ਪ੍ਰਤੀ ਗੁਰ-ਸ਼ਬਦ ਦੀ ਪ੍ਰਧਾਨਤਾ ਦ੍ਰਿੜ੍ਹ ਕਰਾਉਣ ਹਿੱਤ ਸੀ।

ਭਾਈ ਗੁਰਦਾਸ ਜੀ ਦੁਆਰਾ ਲਿਖਤ ਬੀੜ ਇਸ ਸਮੇਂ ਸ੍ਰੀ ਕਰਤਾਰਪੁਰ ਵਿਖੇ ਸੋਢੀ ਸਾਹਿਬਾਨ ਕੋਲ ਮੰਨੀ ਜਾਂਦੀ ਹੈ। ਪਰ ਇਹ ਮਨੌਤ ਵਧੇਰੇ ਘੋਖ ਦੀ ਮੁਥਾਜ ਹੈ।

---

੧. ਨਟ ਮ: ੪, ਅੰਕ ੫, ਪੰਨਾ ੯੮੨.   ੨. ਸਲੋਕ ਮ: ੩, ਪੰਨਾ ੫੧੫.   ੩. ਸਾਰਗ ਮ: ੫, ਪੰਨਾ ੧੨੨੬.

ਪੋਥੀ ਸਾਹਿਬ ਦਾ ਪਹਿਲਾ ਉਤਾਰਾ ਮਾਂਗਟ ਨਿਵਾਸੀ ਗੁਰਸਿੱਖ ਭਾਈ ਸਾਹਿਬ ਭਾਈ ਬੰਨੋ ਜੀ ਨੇ ਕਰਵਾਇਆ। ਇਸ ਉਤਾਰੇ ਵਿਚ ਕੁਝ ਵਾਧੂ ਰਚਨਾ ਪਤਾ ਨਹੀਂ ਕਿਥੋਂ ਤੇ ਕਿਵੇਂ ਸ਼ਾਮਲ ਕੀਤੀ ਗਈ। ਇਤਿਹਾਸ ਵਿਚ ਇਹ ਉਤਾਰਾ 'ਖਾਰੀ ਬੀੜ' ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਸ਼ਾਇਦ ਇਸ ਲਈ ਕਿ ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਦੇ ਮਾਂਗਟ ਪਿੰਡ ਦੇ ਇਲਾਕੇ ਨੂੰ ਖਾਰ ਦਾ ਇਲਾਕਾ ਕਿਹਾ ਜਾਂਦਾ ਸੀ। ਇਸ ਪਾਵਨ ਬੀੜ ਨੂੰ ਭਾਈ ਬੰਨੋ ਜੀ ਦੀ ਸੰਤਾਨ ਪਾਕਿਸਤਾਨ ਬਣਨ ਤੋਂ ਮਗਰੋਂ ਭਾਰਤ ਵਿਚ ਲੈ ਆਏ ਅਤੇ ਇਸ ਸਮੇਂ ਇਹ ਕਾਨਪੁਰ ਵਿਖੇ ਬੰਨੋਆਣੀ ਗੁਰਸਿੱਖਾਂ ਪਾਸ ਮੰਨੀ ਜਾਂਦੀ ਹੈ।

ਬੀੜ ਦੇ ਉਤਾਰਿਆਂ ਵਿੱਚੋਂ ਵਧੇਰੇ ਉਤਾਰੇ 'ਖਾਰੀ ਬੀੜ' ਦੇ ਹੀ ਹਨ। ਵੱਖ-ਵੱਖ ਉਤਾਰਿਆਂ ਵਿਚ 'ਵਾਧੂ ਰਚਨਾਵਾਂ' ਕੁਝ ਕੁ ਵਾਧਿਆਂ ਘਾਟਿਆਂ ਨਾਲ ਮਿਲਦੀਆਂ ਹਨ, ਪਰ ਆਮ ਤੌਰ 'ਤੇ ਵਾਧੂ ਰਚਨਾਵਾਂ ਇਹ ਹਨ:

(ੳ) ਰਾਗ ਗਉੜੀ ਵਿਚ:

**ਧਰ ਅੰਬਰ ਵਿਚ ਬੇਲੜੀ ਤੇ ਲਾਲ ਸੁਗੰਧਾ ਫੂਲ॥**
**ਅਖਰ ਓਹ ਲਿਖਿਓ ਨਹੀ ਰੋਜਾ ਕਰੇ ਕਬੂਲ॥**

(ਅ) ਰਾਗ ਸੋਰਠਿ ਵਿਚ:

**ਅਉਧੂ ਸੋ ਜੋਗੀ ਗੁਰੁ ਮੇਰਾ॥**
**ਇਸ ਪਦ ਕਾ ਕਰੈ ਨਿਬੇਰਾ॥**

(ੲ) ਰਾਗ ਰਾਮਕਲੀ ਵਿਚ:

**"ਰਣਝੁੰਝਨੜਾ ਗਾਉ ਸਖੀ..."**

ਵਾਲੇ ਸ਼ਬਦ ਦੀਆਂ ਦੋ ਪੰਗਤੀਆਂ ਦੀ ਥਾਵੇਂ ਪੂਰੇ ਚਾਰ ਪਦੇ ਹਨ।

(ਸ) ਰਾਗ ਮਾਰੂ ਵਿਚ—ਮੀਰਾ ਬਾਈ ਦਾ ਸਾਰਾ ਸ਼ਬਦ:

**ਮਨੁ ਹਮਾਰੋ ਬਾਧਿਓ ਮਾਈ ਕਵਲ ਨੈਨ ਆਪਨੇ ਸੰਗਿ॥**

(ਹ) ਰਾਗ ਸਾਰਗ ਵਿਚ—ਸ੍ਰੀ ਸੂਰਦਾਸ ਜੀ ਦੀ ਤੁਕ

**"ਛਾਡਿ ਮਨ ਹਰਿ ਬਿਮੁਖਨ ਕੋ ਸੰਗੁ"**

ਨਾਲ ਰਲਵਾਂ ਪੰਜ ਹੋਰ ਤੁਕਾਂ ਦਾ ਪੂਰਾ ਸ਼ਬਦ ਅੰਕਿਤ ਹੈ।

ਅੰਤ ਵਿਚ ਮੁੰਦਾਵਣੀ ਤੋਂ ਮਗਰੋਂ:

(੧) **ਜਿਤੁ ਦਰਿ ਲਖ ਮੁਹੰਮਦਾ...**
(੨) **ਬਾਇ ਆਤਸ ਆਬ ਖਾਕ...**
(੩) **ਰਤਨ ਮਾਲਾ "ਆਸਨ ਸਾਧ ਨਿਰਾਲਮ ਰਹੈ"**
(੪) **ਹਕੀਕਤ ਰਾਹ ਮੁਕਾਮ ਰਾਜੇ ਸਿਵਨਾਭਿ ਕੀ**
(੫) **ਸਿਆਹੀ ਕੀ ਬਿਧਿ**

*ਨੋਟ:* 'ਰਾਗਮਾਲਾ' ਸੰਬੰਧੀ ਪੰਥ ਵਿਚ ਮਤ ਦਾ ਵਖੇਵਾਂ ਹੈ। ਇਸ ਸੰਬੰਧੀ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਪ੍ਰਕਾਸ਼ਤ ਸਿੱਖ ਰਹਿਤ ਮਰਿਆਦਾ, ਟ੍ਰੈਕਟ ਦੇ ਪੰਨਾ ੨੦ (ਛਾਪ ੧੯੫੬) ਉੱਤੇ ਅੰਕਿਤ ਲਿਖਤ ਇਸ ਪ੍ਰਕਾਰ ਹੈ:

> "ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉੱਤੇ ਜਾਂ ਰਾਗਮਾਲਾ ਪੜ੍ਹ ਕੇ, ਚੱਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ (ਇਸ ਗੱਲ ਬਾਬਤ ਪੰਥ ਵਿਚ ਅਜੇ ਮਤਭੇਦ ਹੈ, ਇਸ ਲਈ ਰਾਗਮਾਲਾ ਤੋਂ ਬਿਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ)।"

## ਲਿਖਤੀ ਬੀੜਾਂ ਦੀ ਸਾਰ-ਸੰਭਾਲ

ਜਦੋਂ ਪਾਕਿਸਤਾਨ ਬਣਿਆ ਤਾਂ ਪੱਛਮੀ ਪੰਜਾਬ ਵਿੱਚੋਂ ਥਾਉਂ ਥਾਈਂ ਬਿਰਾਜਮਾਨ ਲਿਖਤੀ ਬੀੜਾਂ ਭਾਰਤ ਵਿਚ

ਲਿਆਂਦੀਆਂ ਗਈਆਂ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਇਹ ਬੀੜਾਂ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਸੰਭਾਲੀਆਂ ਗਈਆਂ। ਕੋਈ ਪੰਜ ਕੁ ਸੌ ਬੀੜਾਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਬਿਰਾਜਮਾਨ ਕੀਤੀਆਂ ਗਈਆਂ ਤੇ ਉਹਨਾਂ ਦੇ ਮੋਟੇ ਮੋਟੇ ਵੇਰਵੇ ਵੀ ਰੱਖੇ ਗਏ। ਇਹਨਾਂ ਵਿਚ ਕਈ ਬੀੜਾਂ ਸੰਨ-ਸੰਮਤ ਸਮੇਤ, ਇਤਿਹਾਸਕ ਮਹੱਤਤਾ ਵਾਲੀਆਂ ਵੀ ਸਨ।

ਇਹਨਾਂ ਤੋਂ ਇਲਾਵਾ ੫੦੦ ਦੇ ਕਰੀਬ ਲਿਖਤੀ ਬੀੜਾਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਲਾਗਲੇ ਕਮਰੇ ਵਿਚ ਬਿਰਾਜਮਾਨ ਕੀਤੀਆਂ ਹੋਈਆਂ ਸਨ, ਜੋ ਲਾਇਬ੍ਰੇਰੀ ਦੇ ਬਾਕਾਇਦਾ ਰਿਕਾਰਡ ਉਪਰ ਚੜ੍ਹੀਆਂ ਹੋਈਆਂ ਨਹੀਂ ਸਨ। ਕੋਈ ੫੦੦ ਦੇ ਕਰੀਬ ਲਿਖਤੀ ਬੀੜਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਖਰਲੇ ਗੁੰਬਦ ਵਿਚ ਬਿਰਾਜਮਾਨ ਸਨ। ਬਦਕਿਸਮਤੀ ਨਾਲ ਇਹ ਸਾਰੀਆਂ ਲਿਖਤੀ ਬੀੜਾਂ ੫-੬ ਜੂਨ, ੧੯੮੪ ਨੂੰ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿਚ ਫ਼ੌਜੀ ਐਕਸ਼ਨ ਸਮੇਂ ਫ਼ੌਜ ਵੱਲੋਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਬਾਕੀ ਰਿਕਾਰਡ ਨਾਲ ਅਗਨ-ਭੇਟ ਕਰ ਦਿੱਤੀਆਂ ਗਈਆਂ। ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਛਾਪੇ ਦੀਆਂ ਪੁਸਤਕਾਂ ਤੋਂ ਛੁੱਟ ੬੦੦ ਦੁਰਲੱਭ ਹੱਥ-ਲਿਖਤ ਪੁਸਤਕਾਂ ਵੀ ਸਨ, ਜੋ ਸਾੜ ਕੇ ਸੁਆਹ ਕਰ ਦਿੱਤੀਆਂ ਗਈਆਂ।[੧]

ਅਜੇ ਵੀ ਲਿਖਤੀ ਬੀੜਾਂ ਵੱਖ-ਵੱਖ ਇਤਿਹਾਸਕ ਗੁਰਦੁਆਰਿਆਂ ਵਿਚ ਅਤੇ ਵੱਖ-ਵੱਖ ਥਾਈਂ ਪ੍ਰਾਈਵੇਟ ਵਿਅਕਤੀਆਂ ਪਾਸ ਹਨ। ਲਿਖਤੀ ਬੀੜਾਂ ਦੀ ਕਦਰ-ਕੀਮਤ ਅਤੇ ਮਹੱਤਤਾ ਦਾ ਅਹਿਸਾਸ ਹਰ ਕਿਸੇ ਨੂੰ ਨਹੀਂ, ਇਸ ਲਈ ਇਹਨਾਂ ਦੀ ਸਾਰ-ਸੰਭਾਲ ਅਤੇ ਸੁਰੱਖਿਆ ਵੱਲ ਲੋੜੀਂਦਾ ਧਿਆਨ ਨਹੀਂ ਦਿੱਤਾ ਜਾ ਰਿਹਾ।

**ਲੋੜ ਹੈ ਕਿ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਇਕ ਸਰਵੇ-ਟੀਮ ਬਣਾਈ ਜਾਵੇ, ਜੋ ਥਾਉਂ-ਥਾਈਂ, ਜਿਥੇ ਜਿਥੇ ਲਿਖਤੀ ਬੀੜਾਂ ਦੇ ਹੋਣ ਦੀ ਸੂਹ ਮਿਲੇ, ਜਾ ਕੇ ਸਮੱਗਰ ਲਿਖਤੀ ਬੀੜਾਂ ਦੀ ਸੂਚੀ (Catalogue) ਅਤੇ ਉਹਨਾਂ ਬਾਰੇ ਮੋਟੇ ਮੋਟੇ ਵੇਰਵੇ ਇਕੱਤਰ ਕਰੇ। ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਇਹਨਾਂ ਬੀੜਾਂ ਦੀ ਸੁਰੱਖਿਆ ਅਤੇ ਸਾਰ-ਸੰਭਾਲ ਨੂੰ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ। ਅੱਗੇ ਹੀ ਫ਼ੌਜੀ ਘੱਲੂਘਾਰੇ ਵਿਚ ਕੌਮ, ਲਿਖਤੀ ਬੀੜਾਂ ਦੇ ਇਕ ਵੱਡੇ ਭੰਡਾਰ ਤੋਂ ਵਿਰਵੀ ਹੋ ਗਈ ਹੈ।**

ਇਤਿਹਾਸਕ ਰਵਾਇਤ ਹੈ ਕਿ ਮਹਾਨ ਸ਼ਹੀਦ ਸ੍ਰੀ ਬਾਬਾ ਦੀਪ ਸਿੰਘ ਜੀ ਨੇ ਦਮਦਮੀ ਬੀੜ ਦੇ ਨਿੱਜੀ ਤੌਰ 'ਤੇ ਉਤਾਰੇ ਕਰ ਕੇ ਸਾਰੇ ਤਖ਼ਤ ਸਾਹਿਬਾਨ 'ਤੇ ਭੇਜੇ ਸਨ। ਕਿਸੇ ਵਿਅਕਤੀ ਜਾਂ ਸੰਸਥਾ ਨੇ ਸ਼ਾਇਦ ਅਮਲੀ ਤੌਰ 'ਤੇ ਇਹ ਤਸਦੀਕ ਕਰਨ ਦੀ ਖੇਚਲ ਨਹੀਂ ਕੀਤੀ ਕਿ ਇਹ ਉਤਾਰੇ ਮੂਲ ਰੂਪ ਵਿਚ ਤਖ਼ਤ ਸਾਹਿਬਾਨ 'ਤੇ ਸੁਰੱਖਿਅਤ ਹਨ ਕਿ ਨਹੀਂ। **ਜ਼ਿੰਮੇਵਾਰ ਸਿੱਖ ਸੰਸਥਾਵਾਂ ਵੱਲੋਂ ਇਸ ਪਾਸੇ ਖ਼ਾਸ ਧਿਆਨ ਤੁਰੰਤ ਦਿੱਤੇ ਜਾਣ ਦੀ ਲੋੜ ਹੈ।**

***ਨੋਟ :*** ਇਥੇ ਇਹ ਵਰਣਨ ਕੀਤਾ ਜਾਣਾ ਉਚਿਤ ਹੋਵੇਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੱਡੀ ਟੀਮ ਨੇ ਸ਼੍ਰੋ: ਗੁ: ਪ੍ਰ: ਕਮੇਟੀ ਦੀ ਆਗਿਆ ਨਾਲ ਸ੍ਰੀ ਦਮਦਮਾ ਸਾਹਿਬ ਤੋਂ ਤੋਸ਼ੇਖ਼ਾਨੇ ਵਾਲੀ ਬੀੜ ਅੰਮ੍ਰਿਤਸਰ ਲਿਆ ਕੇ ਖੋਜ ਵਿਚ ਸੰਮਿਲਤ ਕੀਤੀ ਸੀ। ਬਦਕਿਸਮਤੀ ਨਾਲ ਏਥੇ ਤਖ਼ਤ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤੋਸ਼ੇਖ਼ਾਨੇ ਵਾਲੀ (ਸੁਨਹਿਰੀ) ਬੀੜ ਖੋਜ ਵਿਚ ਸੰਮਿਲਤ ਕਰਨ ਲਈ ਨਾ ਦਿੱਤੀ ਗਈ। ਬਾਅਦ ਵਿਚ ਬਹੁਤ ਜ਼ੋਰ ਪਾਉਣ 'ਤੇ ਪ੍ਰਬੰਧਕਾਂ ਨੇ ਕੁਝ ਕੁ ਦਿਨਾਂ ਲਈ ਇਹ ਪਾਵਨ ਬੀੜ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੀ ਦਰਸ਼ਨ ਕਰਨ ਦੀ ਆਗਿਆ ਦਿੱਤੀ। ਸ੍ਰੀ ਬਾਬਾ ਦੀਪ ਸਿੰਘ ਜੀ ਦੀ ਲਿਖਤ ਮੰਨੀਆਂ ਜਾਂਦੀਆਂ, ਇਹਨਾਂ ਦੋਹਾਂ ਬੀੜਾਂ ਦੇ ਮੰਗਲਾਂ, ਅੰਕਾਂ, ਸਿਰਲੇਖਾਂ ਦਾ ਮੇਲਾਨ ਕਰਦਿਆਂ ਇਹ ਦੇਖਿਆ ਗਿਆ ਕਿ ਦੋਹਾਂ ਬੀੜਾਂ ਦੇ ਮੰਗਲਾਂ, ਅੰਕਾਂ ਅਤੇ ਸਿਰਲੇਖਾਂ ਵਿਚ ਪਰਸਪਰ ਕੁਝ ਅੰਤਰ ਹਨ। ਲਿਖਣ-ਸ਼ੈਲੀ ਵੀ ਵਿਭਿੰਨ ਹੈ। ਇਹ ਤੱਥ ਸ਼੍ਰੋ: ਗੁ: ਪ੍ਰ: ਕਮੇਟੀ ਦੀ ਗਿਆਤ ਵਿਚ ਬਾਕਾਇਦਾ ਲਿਆਂਦਾ ਗਿਆ, ਪਰ ਏਧਰ ਕੋਈ ਧਿਆਨ ਨਾ ਦਿੱਤਾ ਗਿਆ।

## ਬੀੜ ਦੀਆਂ ਸ਼ਾਖ਼ਾਂ

ਲਿਖਤੀ ਬੀੜਾਂ ਵਿਚ ਅੰਕਿਤ ਬਾਣੀ ਅਤੇ ਉਸ ਦੀ ਦਰਜ ਕੀਤੇ ਜਾਣ ਦੀ ਤਰਤੀਬ ਆਦਿ ਦੇ ਆਧਾਰ 'ਤੇ ਇਹਨਾਂ ਦੀਆਂ ਹੇਠ ਲਿਖੀਆਂ ਪ੍ਰਮੁੱਖ (ਸ਼ਾਖ਼ਾਂ) ਮੰਨੀਆਂ ਗਈਆਂ ਹਨ :

(੧) ਸ੍ਰੀ ਕਰਤਾਰਪੁਰ ਵਾਲੀ (ਭਾਈ ਗੁਰਦਾਸ ਜੀ ਲਿਖਤ) ਬੀੜ ਦੇ ਉਤਾਰੇ।

---

੧. ਕੁਝ ਕੁ ਠੋਸ ਤੱਥ ਸਾਹਮਣੇ ਆਏ ਹਨ, ਜਿਨ੍ਹਾਂ ਤੋਂ ਇਹ ਵਿਦਤ ਹੁੰਦਾ ਹੈ ਕਿ ਲਾਇਬ੍ਰੇਰੀ ਦੀ ਸਮੱਗਰੀ ਸਰਕਾਰ ਵੱਲੋਂ ਟਰੰਕਾਂ ਵਿਚ ਬੰਦ ਕਰ ਕੇ ਕਿਧਰੇ ਬਾਹਰ ਭੇਜੀ ਗਈ ਸੀ। ਇਸ ਸੰਬੰਧੀ ਸ਼੍ਰੋ: ਗੁ: ਪ੍ਰ: ਕਮੇਟੀ ਅਤੇ ਸਰਕਾਰ ਵਿਚਕਾਰ ਚਿੱਠੀ-ਪੱਤਰ ਚੱਲ ਰਿਹਾ ਹੈ।

(੨) ਖਾਰੀ ਬੀੜ (ਜਿਸ ਦਾ ਉਤਾਰਾ ਭਾਈ ਬੰਨੋ ਜੀ ਨੇ ਕਰਵਾਇਆ ਸੀ) ਦੇ ਉਤਾਰੇ।

(੩) ਦਮਦਮੀ ਬੀੜ ਦੇ ਉਤਾਰੇ, ਜੋ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੰਮਤ ੧੭੬੨-੬੩ ਵਿਚ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੁਆਰਾ ਲਿਖਵਾਈ ਗਈ ਅਤੇ ਜਿਸ ਵਿਚ ਮਹਲਾ ੯ ਦੀ ਬਾਣੀ ਵੀ ਸ਼ਾਮਲ ਕੀਤੀ ਗਈ।

***ਨੋਟ :*** ਕੁਝ ਅਜਿਹੀਆਂ ਹੱਥ-ਲਿਖਤ ਬੀੜਾਂ ਵੀ ਉਪਲਬਧ ਹਨ, ਜਿਨ੍ਹਾਂ ਵਿਚ ਬਾਣੀ ਦਰਜ ਕੀਤੇ ਜਾਣ ਦੀ ਤਰਤੀਬ ਉਪਰੋਕਤ ਤਿੰਨਾਂ ਸ਼ਾਖ਼ਾਂ ਦੀਆਂ ਬੀੜਾਂ ਨਾਲੋਂ ਵੱਖਰੀ ਹੈ। ਕੁਝ ਬੀੜਾਂ ਵਿਚ ਅੰਤਲੀ ਬਾਣੀ ਸ਼ੇਖ਼ ਫ਼ਰੀਦ ਜੀ ਦੇ ਸਲੋਕ ਹਨ ਅਤੇ ਕਈਆਂ ਦੇ ਅੰਤ ਵਿਚ ਭੱਟਾਂ ਦੇ ਸਵੱਈਏ ਹਨ।

ਕਈ ਲਿਖਤੀ ਬੀੜਾਂ ਵਿਚ ਉਹਨਾਂ ਦਾ ਲਿਖਣ-ਸੰਮਤ ਵੀ ਦਿੱਤਾ ਹੋਇਆ ਹੈ, ਪਰ ਬੀੜਾਂ ਦੇ ਸੰਮਤਾਂ ਵਿਚ ਭੰਨ-ਤੋੜ ਬਹੁਤ ਕੀਤੀ ਹੋਈ ਮਿਲਦੀ ਹੈ। ਕਈ ਲਿਖਾਰੀਆਂ ਨੇ ਬੀੜ ਦਾ ਉਤਾਰਾ ਕਰਨ ਲੱਗਿਆਂ ਸਭ ਕਾਸੇ ਦਾ (ਸੰਨ-ਸੰਮਤ ਸਮੇਤ) ਉਤਾਰਾ ਹੂ-ਬ-ਹੂ ਕੀਤਾ ਹੋਇਆ ਹੈ। ਇਸ ਲਈ ਕਿਸੇ ਬੀੜ ਦੇ ਲਿਖੇ ਜਾਣ ਦਾ ਸਮਾਂ ਨਿਸਚਿਤ ਕਰਨ ਵਿਚ ਇਹ ਮੁਸ਼ਕਲ ਸਾਹਮਣੇ ਆਉਂਦੀ ਹੈ।

ਕੁਝ ਬੀੜਾਂ ਦੇ ਉਤਾਰੇ ਅਨਿੰਨ ਸ਼ਰਧਾਲੂਆਂ ਵੱਲੋਂ ਕੀਤੇ ਗਏ, ਪਰ ਵਧੇਰੇ ਉਤਾਰੇ ਕਿਰਤੀ ਲਿਖਾਰੀਆਂ ਦੁਆਰਾ ਹੋਏ ਮਿਲਦੇ ਹਨ। ਹੜਤਾਲਾਂ ਫੇਰ ਫੇਰ ਕੇ ਕੀਤੀਆਂ ਸੁਧਾਈਆਂ ਦੇ ਬਾਵਜੂਦ ਲਿਖਤੀ ਬੀੜਾਂ ਵਿਚ ਪਰਸਪਰ ਅਨੇਕਾਂ ਸ਼ਾਬਦਿਕ ਅਤੇ ਲਗ-ਮਾਤ੍ਰੀ ਭੇਦ ਵੇਖਣ ਵਿਚ ਆਉਂਦੇ ਹਨ।

## ਬੀੜਾਂ ਦੀ ਛਪਾਈ

ਜਦੋਂ ਛਾਪਾ ਹੋਂਦ ਵਿਚ ਆਇਆ ਤਾਂ ਬੀੜਾਂ ਦੀ ਛਪਾਈ ਦਾ ਕੰਮ ਪ੍ਰਾਈਵੇਟ ਪ੍ਰਕਾਸ਼ਕਾਂ ਦੁਆਰਾ ਆਰੰਭ ਹੋਇਆ; ਪਹਿਲਾਂ ਪੱਥਰ ਦੇ ਛਾਪੇ ਰਾਹੀਂ ਅਤੇ ਫਿਰ ਟਾਈਪ ਦੇ ਛਾਪੇ ਰਾਹੀਂ। ਵਪਾਰੀ-ਪ੍ਰਕਾਸ਼ਕਾਂ ਵੱਲੋਂ ਬੀੜ ਦੀ ਪ੍ਰਕਾਸ਼ਨਾ ਆਰੰਭ ਕਰਨ ਤੋਂ ਪਹਿਲਾਂ ਕਿਸੇ ਪ੍ਰਮੁੱਖ ਸਿੱਖ ਸੰਸਥਾ ਦੀ ਆਗਿਆ ਲਏ ਜਾਣ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਨਾ ਹੀ ਇਹ ਪ੍ਰਮਾਣ ਮਿਲਦਾ ਹੈ ਕਿ ਕਿਸੇ ਵਪਾਰੀ-ਪ੍ਰਕਾਸ਼ਕ ਨੇ ਕਿਸੇ ਪ੍ਰਮਾਣੀਕ ਅਤੇ ਲਗ-ਮਾਤ੍ਰੀ ਤੌਰ 'ਤੇ ਸ਼ੁੱਧ ਲਿਖਤ ਵਾਲੀ ਬੀੜ ਦੀ ਖੋਜ ਪੜਤਾਲ ਕਰਵਾ ਕੇ ਪ੍ਰਕਾਸ਼ਨਾ ਲਈ ਚੋਣ ਕੀਤੀ ਹੋਵੇ। ਵਪਾਰੀ-ਪ੍ਰਕਾਸ਼ਕਾਂ ਨੇ ਵਪਾਰਕ ਦ੍ਰਿਸ਼ਟੀਕੋਣ ਤੋਂ ਬੀੜਾਂ ਦੀ ਛਪਾਈ ਦਾ ਕੰਮ ਆਰੰਭ ਕੀਤਾ। ਕਿਉਂਕਿ ਇਸ ਵਿਚ ਮੁਨਾਫ਼ਾ ਬਥੇਰਾ ਸੀ, ਇਸ ਲਈ ਵਧੇਰੇ ਪ੍ਰਕਾਸ਼ਕਾਂ ਨੇ ਇਹ ਕੰਮ ਸ਼ੁਰੂ ਕਰ ਦਿੱਤਾ। ਬੀੜਾਂ ਦੀ ਸ਼ੁੱਧ ਛਪਾਈ ਵੱਲ ਯੋਗ ਧਿਆਨ ਨਾ ਦਿੱਤੇ ਜਾਣ ਦੇ ਫਲਸਰੂਪ ਛਪਾਈ ਦੀਆਂ ਉਕਾਈਆਂ ਹਰ ਨਵੀਂ ਛਾਪ ਮਗਰੋਂ ਵਧਦੀਆਂ ਗਈਆਂ। ਕਈ ਪ੍ਰਕਾਸ਼ਕਾਂ ਵੱਲੋਂ ਬੀੜ ਛਪ ਜਾਣ ਮਗਰੋਂ ਉਸ ਵਿਚ ਅੰਕਿਤ ਗ਼ਲਤੀਆਂ ਦੀ ਸੁਧਾਈ ਲਈ ਕੁਝ ਪਤਰਿਆਂ ਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਗ਼ਲਤੀ-ਨਾਮਾ' ਛਾਪਿਆ ਵੇਖਣ ਵਿਚ ਆਇਆ ਹੈ।

ਸ਼੍ਰੋ: ਗੁ: ਪ੍ਰ: ਕਮੇਟੀ ਨੇ ਬੀੜਾਂ ਦੀ ਛਪਾਈ ਵੱਲ ਕੁਝ ਧਿਆਨ ਦਿੱਤਾ। ਸ੍ਰੀ ਕਰਤਾਰਪੁਰ ਸਾਹਿਬ ਵਾਲੀ ਲਿਖਤੀ ਬੀੜ ਦੇ ਆਧਾਰ 'ਤੇ ਕੁਝ ਸ਼ਬਦਾਂ (Words) ਦੀ ਸੋਧ ਕਰ ਕੇ ਬੀੜ ਦੀ ਛਪਾਈ ਕਰਵਾਈ। ਫਿਰ ਹਰੇਕ ਪੰਨੇ ਦੇ ਫ਼ੋਟੋ ਬਲਾਕ ਬਣਵਾਏ, ਤਾਂ ਜੁ ਪਰੂਫ਼-ਰੀਡਿੰਗ ਦੀ ਅਣਗਹਿਲੀ ਕਾਰਨ ਅਤੇ ਛਪਾਈ ਵਿਚ ਟਾਈਪ ਦੀ ਟੁੱਟ-ਭੱਜ ਕਾਰਨ ਜੋ ਉਕਾਈਆਂ ਰਹਿ ਜਾਂਦੀਆਂ ਸਨ, ਉਹਨਾਂ ਦੀ ਸੰਭਾਵਨਾ ਹੀ ਨਾ ਰਵ੍ਹੇ। ਪਿਛਲੇ ਕੁਝ ਚਿਰ ਤੋਂ ਬੀੜਾਂ ਦੀ ਛਪਾਈ ਆਫ਼-ਸੈੱਟ ਪਲੇਟਾਂ ਰਾਹੀਂ ਕਰਵਾਈ ਜਾ ਰਹੀ ਹੈ।

**ਸ਼੍ਰੋ: ਗੁ: ਪ੍ਰ: ਕਮੇਟੀ ਰਾਹੀਂ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਬੀੜਾਂ/ਸੈਂਚੀਆਂ ਅਤੇ ਵਪਾਰੀ-ਪ੍ਰਕਾਸ਼ਕਾਂ ਦੁਆਰਾ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਬੀੜਾਂ/ਸੈਂਚੀਆਂ ਵਿਚ ਅੱਖਰਾਂ ਅਤੇ ਲਗਾਂ-ਮਾਤ੍ਰਾਂ ਦੇ ਹਜ਼ਾਰਾਂ ਦੀ ਗਿਣਤੀ ਵਿਚ ਫ਼ਰਕ ਦੇਖਣ ਵਿਚ ਆ ਰਹੇ ਹਨ। ਇਹ ਸਥਿਤੀ ਚਿੰਤਾ-ਜਨਕ ਹੈ ਅਤੇ ਸਿੱਖ ਸੰਗਤਾਂ ਦੀ ਇਹ ਜ਼ੋਰਦਾਰ ਮੰਗ ਹੈ ਕਿ ਇਸ ਪਾਸੇ ਜ਼ਿੰਮੇਵਾਰ ਸਿੱਖ ਸੰਸਥਾਵਾਂ ਵੱਲੋਂ ਵਿਸ਼ੇਸ਼ ਧਿਆਨ ਦਿੱਤਾ ਜਾਵੇ। ਅਜਿਹੀ ਸਥਿਤੀ ਨੂੰ ਮੁੱਖ ਰੱਖ ਕੇ ਹੀ ਅੱਜ ਤੋਂ ੫੫ ਵਰ੍ਹੇ ਪਹਿਲਾਂ ਪੰਥ ਦੇ ਪ੍ਰਸਿੱਧ ਵਿਦਵਾਨ ਭਾਈ ਜੋਧ ਸਿੰਘ ਜੀ ਨੇ *ਗੁਰਮਤਿ ਨਿਰਣਯ* ਪੁਸਤਕ ਦੀ ਉਥਾਨਕਾ ਵਿਚ ਆਪਣੇ ਵੱਲੋਂ ਹੇਠ ਲਿਖਿਆ ਨੋਟ ਦੇ ਕੇ ਜ਼ਿੰਮੇਵਾਰ ਸਿੱਖ ਸੰਸਥਾਵਾਂ ਦਾ ਧਿਆਨ ਇਸ ਪਾਸੇ ਦਿਵਾਉਣ ਦਾ ਜਤਨ ਕੀਤਾ ਸੀ :**

"ਵਾਹ ਲਗਦੀ ਗੁਰਬਾਣੀ ਨੂੰ ਸ਼ੁਧ ਛਾਪਣ ਦਾ ਯਤਨ ਕੀਤਾ ਗਇਆ ਹੈ। ਅਤੇ ਇਸ ਵਿਚ ਬਹੁਤ ਸਾਰੀ ਸਹਾਇਤਾ ਮੈਨੂੰ ਆਪਣੇ ਨੌਜਵਾਨ ਮਿੱਤਰ ਭਾਈ ਸਾਹਿਬ ਸਿੰਘ ਜੀ ਲੈਕਚਰਾਰ ਪੰਜਾਬੀ ਅਤੇ ਧਰਮ ਵਿੱਦਿਆ, ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਪਾਸੋਂ ਪ੍ਰਾਪਤ ਹੋਈ ਹੈ। ਪਰ ਇਸ ਸੋਧ ਵਿਚ ਇਕ ਖ਼ਤਰਾ ਜੋ ਮੈਨੂੰ ਪ੍ਰਤੀਤ ਹੋਇਆ ਹੈ, ਉਹ ਵੀ ਪੰਥ ਦੇ ਮੁਖੀ ਜਥਿਆਂ ਦਾ ਖ਼ਿਆਲ ਦਿਵਾਏ ਬਿਨਾ ਮੈਂ ਨਹੀਂ ਰਹਿ ਸਕਦਾ। ਸਸਤਾ ਵੇਚਣ ਦੀ ਦੌੜ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚ ਲਗ ਕੰਨੇ ਆਦਿ ਦੀਆਂ ਬਹੁਤ ਅਸ਼ੁਧੀਆਂ ਆ ਗਈਆਂ ਹਨ। ਜੇ ਕਿਸੇ ਜ਼ੁੰਮੇਵਾਰ ਜਥੇ ਨੇ ਇਹ ਬੀੜਾਂ ਪ੍ਰਕਾਸ਼ਤ ਕਰਨ ਦਾ ਕੰਮ ਆਪਣੇ ਜ਼ੁੰਮੇ ਨ ਲਇਆ ਤਾਂ ਥੋੜੇ ਚਿਰ ਮਗਰੋਂ ਸ਼ੁਧ ਪਾਠ ਸਹੀ ਕਰਨਾ ਅਤਿ ਕਠਨ ਹੋ ਜਾਵੇਗਾ।" *[ਪੰਨਾ (ਸ) ਉਥਾਨਿਕਾ, ਗੁਰਮਤਿ ਨਿਰਣਯ]*

ਅਸਲ ਵਿਚ ਬੀੜਾਂ ਦੀ ਛਪਾਈ ਦਾ ਕੰਮ ਇੱਕੋ ਇਕ ਮਿਸ਼ਨਰੀ ਟਰੱਸਟ ਦੇ ਹੱਥ ਵਿਚ ਹੋਣਾ ਚਾਹੀਦਾ ਹੈ ਅਤੇ ਵਪਾਰੀ-ਪ੍ਰਕਾਸ਼ਕਾਂ ਦੁਆਰਾ ਬੀੜਾਂ ਦੀ ਛਪਾਈ ਤੁਰਤ ਬੰਦ ਹੋਣੀ ਚਾਹੀਦੀ ਹੈ, ਤਾਂ ਕਿਧਰੇ ਇਸ ਪੱਖ ਵਿਚ ਸੁਧਾਰ ਦੀ ਕੋਈ ਆਸ ਹੋ ਸਕਦੀ ਹੈ।

**ਇਹ ਸਭ ਤੋਂ ਮਹੱਤਵਪੂਰਨ ਮਸਲਾ ਹੈ, ਇਸ ਲਈ ਸਿੱਖ ਸੰਗਤਾਂ ਵੱਲੋਂ ਬਾਰ ਬਾਰ ਜ਼ਿੰਮੇਵਾਰ ਸੰਸਥਾਵਾਂ ਨੂੰ ਸੁਚੇਤ ਕੀਤੇ ਜਾਣ ਦੀ ਲੋੜ ਹੈ।**

## ਬੀੜਾਂ ਦਾ ਸਤਿਕਾਰ ਤੇ ਸਾਰ-ਸੰਭਾਲ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦੀਆਂ ਤੋਂ ਸਿੱਖ ਸੰਗਤਾਂ ਨੂੰ ਜੀਅ ਦਾਨ ਦੇ ਕੇ ਅਕਾਲ ਪੁਰਖ ਨਾਲ ਜੋੜਦੇ ਆ ਰਹੇ ਹਨ। ਗੁਰਬਾਣੀ ਅਨੁਸਾਰ "ਪੋਥੀ ਪਰਮੇਸਰ ਕਾ ਥਾਨੁ"[੧] ਹੈ। ਬਿਖੜੇ ਸਮਿਆਂ ਅਤੇ ਘੱਲੂਘਾਰਿਆਂ ਵਿਚ ਵੀ ਸਿੱਖ ਸੰਗਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਆਪਣੀ ਜਿੰਦ ਨਾਲੋਂ ਪਿਆਰੀਆਂ ਜਾਣ ਕੇ ਸੰਭਾਲ ਰੱਖੀਆਂ, ਜਿਸ ਦੇ ਫਲਸਰੂਪ ਅੱਜ ਹਜ਼ਾਰਾਂ ਦੀ ਗਿਣਤੀ ਵਿਚ ਪੁਰਾਤਨ ਹੱਥ-ਲਿਖਤ ਬੀੜਾਂ ਸਾਨੂੰ ਉਪਲਬਧ ਹਨ।

ਸੰਸਾਰ ਦੇ ਕਿਸੇ ਧਰਮ ਗ੍ਰੰਥ ਦਾ ਆਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਕਾਰ ਜਿੰਨਾ ਨਹੀਂ, ਪਰ ਫ਼ਖ਼ਰ ਦੀ ਗੱਲ ਹੈ ਕਿ ਕਿਸੇ ਧਰਮ ਗ੍ਰੰਥ ਦੇ ਏਨੀ ਸੰਖਿਆ ਵਿਚ ਲਿਖਤੀ ਉਤਾਰੇ ਨਹੀਂ ਮਿਲਦੇ, ਜਿੰਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਨ।

ਇਤਿਹਾਸ ਵਿਚ ਅਜਿਹਾ ਸਮਾਂ ਵੀ ਆਇਆ ਜਦੋਂ ਪੰਜਾਬ ਦੇ ਭੂਤਰੇ ਹੋਏ ਹੁਕਮਰਾਨਾਂ ਵੱਲੋਂ 'ਗੁੜ' ਅਤੇ 'ਗ੍ਰੰਥ' ਸ਼ਬਦ ਦੇ ਬੋਲਣ 'ਤੇ ਕਾਨੂੰਨਨ ਪਾਬੰਦੀ ਲਾ ਦਿੱਤੀ ਗਈ। ਉਹਨਾਂ ਨੂੰ ਧੁੜਕੂ ਸੀ ਕਿ 'ਗੁੜ' ਸ਼ਬਦ ਦੇ ਉਚਾਰਣ ਨਾਲ 'ਗੁਰ' ਅਤੇ 'ਗ੍ਰੰਥ' ਸ਼ਬਦ ਦੇ ਉਚਾਰਣ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਚੇਤਾ ਆਉਂਦਾ ਹੈ। ਸੋ ਉਹਨਾਂ ਵੱਲੋਂ ਹੁਕਮ ਕੀਤਾ ਗਿਆ ਕਿ 'ਗੁੜ' ਨੂੰ ਭੇਲੀ ਅਤੇ 'ਗ੍ਰੰਥ' ਨੂੰ ਪੋਥੀ ਕਿਹਾ ਜਾਵੇ। ਜ਼ਾਲਮ ਹੁਕਮਰਾਨਾਂ ਵੱਲੋਂ ਏਨੀ ਕਰੜਾਈ ਅਤੇ ਜਬਰ ਦੇ ਬਾਵਜੂਦ ਸਿਦਕੀ ਗੁਰਸਿੱਖਾਂ ਨੇ ਪਾਵਨ ਬੀੜਾਂ ਆਪਣੇ ਜਾਨ-ਮਾਲ ਤੋਂ ਕੀਮਤੀ ਜਾਣ ਕੇ ਸੀਨੇ ਨਾਲ ਲਾਈ ਰੱਖੀਆਂ ਤੇ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਇਹ ਅਮੋਲਕ ਵਿਰਸਾ ਪ੍ਰਦਾਨ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹੋਂਦ ਅਤੇ ਹਜ਼ੂਰ ਦੀ ਪਿਆਰੀ ਯਾਦ ਮਿਟਾਉਣ ਵਾਲੇ ਮਕਰੂਹ ਹੁਕਮਰਾਨਾਂ ਦਾ ਸਫ਼ਾ-ਹਸਤੀ ਤੋਂ ਮਲੀਆਮੇਟ ਹੋ ਚੁੱਕਾ ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ ਅਤੇ ਪ੍ਰਭੁਤਾ ਦਾ ਡੰਕਾ ਸੰਸਾਰ ਦੇ ਕੋਨੇ ਕੋਨੇ ਵਿਚ ਵੱਜਦਾ ਚਲਿਆ ਆ ਰਿਹਾ ਹੈ। ਸਦੀਆਂ ਤੋਂ ਸਿੱਖ ਸੰਗਤਾਂ ਆਪ ਜੀ ਤੋਂ ਜੀਵਨ ਦੇ ਹਰ ਪੱਖ ਵਿਚ ਅਗਵਾਈ ਪ੍ਰਾਪਤ ਕਰ ਕੇ ਜੀਵਨ ਸਫਲ ਕਰ ਰਹੀਆਂ ਹਨ।

**ਸਮੁੱਚੀ ਕੌਮ ਵੱਲੋਂ ਮਿਲ ਕੇ ਭਰਵਾਂ ਹੰਭਲਾ ਮਾਰਨ ਦੀ ਲੋੜ ਹੈ ਕਿ ਪਾਵਨ ਬੀੜ ਦੀ ਬਾਜ਼ਾਰਾਂ ਵਿਚ ਵਿਕਰੀ ਬੰਦ ਹੋਵੇ।**

## ਸਤਿਗੁਰੁ ਜਾਗਤਾ ਹੈ ਦੇਉ

ਪ੍ਰਸਿੱਧ ਅਖਾਣ ਹੈ—'ਸਿਦਕ ਦੇ ਬੇੜੇ ਪਾਰ'। ਗਿਆਨ ਦਾ ਭਾਵ ਹੈ—'ਚਾਨਣਾ'। ਗਿਆਨ ਮਨੁੱਖ ਨੂੰ ਚੰਗੇ-ਮੰਦੇ,

---

੧. ਸਾਰਗ ਮ: ੫, ਪੰਨਾ ੧੨੨੬.

ਲਾਭ-ਹਾਣ ਆਦਿ ਵਿਚ ਨਿਰਣਾ ਕਰਨਾ ਸਿਖਾਂਦਾ ਹੈ, ਇਸ ਲਈ ਇਹ ਅਤਿ ਲੋੜੀਂਦੀ ਵਸਤੂ ਹੈ। ਪਰ ਅਧਿਆਤਮਵਾਦ ਵਿਚ ਗਿਆਨ ਤੋਂ ਵਧੇਰੇ ਜਗਿਆਸੂ ਨੂੰ ਸਿਦਕ ਲੋੜੀਂਦਾ ਹੈ। ਸਿਦਕ ਤੋਂ ਸੱਖਣਾ ਗਿਆਨ ਕੇਵਲ ਦਿਮਾਗ਼ੀ ਕਸਰਤ ਹੀ ਬਣ ਕੇ ਰਹਿ ਜਾਂਦਾ ਹੈ। ਇਕੱਲੇ ਗਿਆਨ ਨਾਲ ਅਹੰਕਾਰ ਵਧਦਾ ਹੈ ਤੇ ਭਟਕਣਾ ਹੀ ਪੱਲੇ ਪੈਂਦੀ ਹੈ। ਸੋ ਗਿਆਨ ਨਾਲ ਸਿਦਕ ਦਾ ਹੋਣਾ ਸੋਨੇ 'ਤੇ ਸੁਹਾਗੇ ਦਾ ਕੰਮ ਦੇਂਦਾ ਹੈ।

ਮਾਦਾ-ਪ੍ਰਸਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਦਰ-ਸਾਰ ਨਹੀਂ। ਉਹਨਾਂ ਲਈ 'ਚੰਮ' ਅਤੇ 'ਦੰਮ' ਹੀ ਸਭ ਕੁਝ ਹੈ। ਉਹ ਹੱਡ, ਚੰਮ ਵਾਲਾ ਪੰਜ-ਭੂਤਕੀ ਗੁਰੂ ਭਾਲਦੇ ਹਨ। ਮਾਦਾ-ਪ੍ਰਸਤੀ ਦੇ ਜਿਹੜੇ ਖੱਡੇ ਵਿੱਚੋਂ ਸਤਿਗੁਰਾਂ ਸਾਨੂੰ ਕੱਢਿਆ ਸੀ, ਉਹ ਮੁੜ ਉਸੇ ਖੱਡੇ ਵਿਚ ਡਿੱਗ ਕੇ ਆਪਣੀ ਅਕਲ ਦਾ ਦਿਵਾਲਾ ਕੱਢਦੇ ਹਨ। ਉਹ ਬਾਰ ਬਾਰ ਢੁੱਚਰ ਭੇੜਦੇ ਹਨ ਕਿ ਸੁਣਦਾ, ਵੇਖਦਾ, ਬੋਲਦਾ ਚਾਲਦਾ ਗੁਰੂ ਚਾਹੀਦਾ ਹੈ। ਉਹਨਾਂ ਦੇ ਭਾਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਣਦੇ ਵੇਖਦੇ ਬੋਲਦੇ ਚਾਲਦੇ ਨਹੀਂ।

ਇਹਨਾਂ ਭੱਦਰ ਪੁਰਸ਼ਾਂ ਨੂੰ ਕੌਣ ਦੱਸੇ ਕਿ ਸੁਣਨ, ਵੇਖਣ, ਬੋਲਣ ਚਾਲਣ ਵਾਲਾ ਮਨੁੱਖੀ ਸਰੀਰ ਨਹੀਂ, ਸਗੋਂ ਕੋਈ ਹੋਰ ਹੋਂਦ ਹੈ। ਗੁਰੂ 'ਵਿਅਕਤੀ' ਨਹੀਂ, 'ਸ਼ਕਤੀ' ਹੈ। 'ਸ਼ਕਤੀ' ਅਦ੍ਰਿਸ਼ਟ ਹੈ। ਉਹ ਮਾਦੀ ਅੱਖ ਨਾਲ ਨਹੀਂ, ਸੁਰਤੀ ਦੀ ਅੱਖ ਨਾਲ ਦਿਸਦੀ ਹੈ। ਵਿਚਾਰੇ ਉੱਲੂ ਨੂੰ ਦਿਨ ਦਿਹਾੜੇ ਚਾਨਣਾ ਨਹੀਂ ਦਿਸਦਾ। ਵਾਹਿਗੁਰੂ ਦੀ ਖੇਡ ਅਦਭੁੱਤ ਹੈ। ਕਈਆਂ ਨੂੰ ਉਹ ਹਨੇਰੇ ਵਿਚ ਚਾਨਣਾ ਕਰ ਕੇ ਰਾਹੇ ਪਾ ਦਿੰਦਾ ਹੈ, ਪਰ ਕਈ ਚਾਨਣੇ ਵਿਚ ਹੀ ਕੁਰਾਹੇ ਪਏ ਠੇਡੇ ਖਾਈ ਜਾਂਦੇ ਹਨ, ਵਾਹਿਗੁਰੂ ਸਭ 'ਤੇ ਮਿਹਰ ਕਰੇ! ਹਰ ਕਿਸੇ ਨੂੰ ਸਿਦਕ ਦੀ ਅੱਖ ਦੇਵੇ!!

ਸ੍ਰੀ ਗੁਰੂ ਗ੍ਰੰਥ ਸਾਹਿਬ ਦਿਬ-ਮੂਰਤਿ ਹਨ—ਜਾਗਤ ਜੋਤਿ ਹਨ, ਸੁਣਦੇ ਹਨ, ਵੇਖਦੇ ਹਨ, ਜਗਿਆਸੂਆਂ ਦੀਆਂ ਅਰਦਾਸਾਂ-ਜੋਦੜੀਆਂ ਸੁਣ ਕੇ ਉਹਨਾਂ ਨੂੰ ਜੀਵਨ-ਸੇਧ ਬਖ਼ਸ਼ਦੇ ਹਨ, ਧਰਵਾਸ, ਧੀਰਜ ਅਤੇ ਦਿਲਾਸਾ ਬਖ਼ਸ਼ਦੇ ਹਨ। ਪਰ ਅਜਿਹੀ ਪ੍ਰਤੀਤ ਕੇਵਲ ਸਿਦਕ ਵਾਲਿਆਂ ਨੂੰ ਆਉਂਦੀ ਹੈ, ਕਿਸੇ ਐਰੇ ਗ਼ੈਰੇ ਨੂੰ ਨਹੀਂ।

ਸ਼ਰਧਾਵਾਨ ਗੁਰਸਿੱਖ ਹਰ ਰੋਜ਼ ਸਤਿਗੁਰਾਂ ਦੇ ਪਾਵਨ ਬਚਨ ਸ੍ਵਣ ਕਰ ਕੇ, ਉਹਨਾਂ ਨੂੰ ਪੱਲੇ ਬੰਨ੍ਹ ਕੇ, ਜੀਵਨ ਵਿਚ ਖੇੜਾ, ਵਿਗਾਸ, ਸੁਹਜ-ਸਵਾਦ ਅਤੇ ਚੜ੍ਹਦੀ ਕਲਾ ਪ੍ਰਾਪਤ ਕਰਦੇ ਹਨ। ਸਿਦਕ ਵਾਲਿਆਂ ਦੀ ਦੁਨੀਆ ਵਿਚ ਅਜਿਹਾ ਵਰਤਾਰਾ ਨਿਰੰਤਰ ਵਰਤਦਾ ਰਹਿੰਦਾ ਹੈ ਅਤੇ ਗੁਰਸਿੱਖਾਂ ਅੰਦਰ ਸਤਿਗੁਰਾਂ ਦੇ ਪ੍ਰਗਟ-ਪਹਾਰੇ ਵਰਤਣ ਵਾਲੀ ਗੁਹਜ-ਕਲਾ ਦੀ ਸਾਂਝ ਸੀਨਾ-ਬ-ਸੀਨਾ ਹੁੰਦੀ ਆਈ ਹੈ ਅਤੇ ਨਿਤ ਹੁੰਦੀ ਰਹਿੰਦੀ ਹੈ। ਪਰ ਸਿੱਖ ਇਤਿਹਾਸ ਨੇ ਕੁਝ ਘਟਨਾਵਾਂ ਆਪਣੇ ਸੀਨੇ ਉੱਤੇ ਉੱਕਰ ਰੱਖੀਆਂ ਹਨ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਪਰਤੱਖ ਕਲਾ ਵਰਤਾ ਕੇ ਆਪਣੇ ਹੁਕਮਨਾਮੇ ਰਾਹੀਂ ਆਪਣੇ ਪਿਆਰਿਆਂ ਨੂੰ ਸਮੇਂ ਸਮੇਂ ਦਰਪੇਸ਼ ਮਸਲਿਆਂ ਸੰਬੰਧੀ ਸੇਧ ਦਿੱਤੀ। ਇਹਨਾਂ ਵਿੱਚੋਂ ਕੁਝ ਕੁ ਘਟਨਾਵਾਂ ਦਾ ਵੰਨਗੀ-ਮਾਤਰ ਸੰਖੇਪ ਵਰਣਨ ਇਉਂ ਹੈ:

(ੳ) ਰਵਾਇਤ ਹੈ ਕਿ ਜਦੋਂ ਅਕਬਰ ਬਾਦਸ਼ਾਹ ਪੰਜਾਬ ਆਇਆ ਤਾਂ ਪੰਜਾਬ ਦੇ ਬ੍ਰਾਹਮਣਾਂ ਤੇ ਮੁਲਾਣਿਆਂ ਨੇ ਸਿੱਖ ਧਰਮ ਵਿਰੁੱਧ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਤਿਆਰ ਕਰਵਾਏ ਜਾ ਰਹੇ ਗ੍ਰੰਥ ਸਾਹਿਬ ਵਿਰੁੱਧ ਉਸ ਨੂੰ ਉਲਟੀ ਪੱਟੀ ਪੜ੍ਹਾਈ ਕਿ ਇਸ ਵਿਚ ਦੀਨ-ਇਸਲਾਮ ਅਤੇ ਇਸ ਦੇ ਪੈਗ਼ੰਬਰ ਦੀ ਤੌਹੀਨ ਕੀਤੀ ਗਈ ਹੈ। ਬਾਦਸ਼ਾਹ ਅਮੂਮਨ ਕੰਨਾਂ ਦੇ ਕੱਚੇ ਹੁੰਦੇ ਹਨ। ਉਸ ਦਾ ਗੋਇੰਦਵਾਲ ਸਾਹਿਬ ਵਿਖੇ ਜਦੋਂ ਗੁਰੂ ਅਰਜਨ ਦੇਵ ਜੀ ਨਾਲ ਮੇਲ ਹੋਇਆ ਤਾਂ ਉਸ ਨੇ ਸੰਗ੍ਰਹਿ ਕੀਤੀ ਜਾ ਰਹੀ ਬਾਣੀ ਵਿੱਚੋਂ ਕੁਝ ਸ਼ਬਦ ਖ਼ੁਦ ਸੁਣੇ। ਸੁਣ ਕੇ ਉਸ ਦੀ ਪੂਰਨ ਤਸੱਲੀ ਹੋ ਗਈ ਕਿ ਸ਼ਿਕਾਇਤਾਂ ਸਾਰੀਆਂ ਨਿਰਮੂਲ ਸਨ।

(ਅ) ਕਸੂਰ ਦੇ ਫ਼ੌਜਦਾਰ ਨੇ ਇਕ ਬ੍ਰਾਹਮਣ ਦੀ ਨਵ-ਵਿਆਹੀ ਪਤਨੀ ਖੋਹ ਲਈ। ਉਹ ਬ੍ਰਾਹਮਣ ਖ਼ਾਲਸਾ ਜੀ ਦੀ ਸ਼ਰਨ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਹਾਜ਼ਰ ਹੋਇਆ। ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਖ਼ਾਲਸਾ ਜੀ ਦੀ ਗਿਣਤੀ ਬਹੁਤ ਸਵਾਈ ਸੀ, ਪਰ ਖ਼ਾਲਸਾ ਜੀ ਦੇ ਸਾਹਮਣੇ ਸ਼ਰਨ-ਪਾਲਣ ਦਾ ਆਦਰਸ਼ ਸੀ। ਕੁਝ ਸਿੰਘਾਂ ਦਾ ਵਿਚਾਰ ਸੀ ਕਿ ਹੋਰ ਖ਼ਾਲਸਾ ਫ਼ੌਜਾਂ ਦੀ ਉਡੀਕ ਕਰ ਲਈ ਜਾਵੇ, ਪਰ ਕੁਝ ਇਸ ਖ਼ਿਆਲ ਦੇ ਸਨ ਕਿ ਤੁਰਤ ਚੜ੍ਹਾਈ ਕਰ ਦਿੱਤੀ ਜਾਵੇ ਤੇ ਜਿੰਨੀ ਛੇਤੀ ਹੋ ਸਕੇ, ਉਸ ਬ੍ਰਾਹਮਣੀ ਦੀ ਪਤ ਬਚਾਈ ਜਾਵੇ। ਪਰਸਪਰ ਵਿਚਾਰ-ਵਟਾਂਦਰੇ ਮਗਰੋਂ ਇਸ ਗੱਲ 'ਤੇ ਸੰਮਤੀ ਹੋਈ ਕਿ ਦਰਪੇਸ਼ ਮਸਲੇ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਵਾਜ਼ਾ ਲਿਆ ਜਾਵੇ। ਅਰਦਾਸਾ ਸੋਧ ਕੇ ਹੁਕਮਨਾਮਾ ਲਿਆ ਤਾਂ ਹੁਕਮਨਾਮਾ ਫ਼ਤਿਹ ਦਾ ਆਇਆ। ਸੋ ਸਵਾਈ ਜਿਹੀ ਖ਼ਾਲਸਾ ਫ਼ੌਜ ਨੇ ਜੈਕਾਰੇ ਗਜਾਂਦਿਆਂ

ਤੁਰਤ ਕਮਰਕੱਸੇ ਕਰ ਲਏ, ਰਾਤ ਦੇ ਅੰਨ੍ਹੇਰੇ ਵਿਚ ਜਾ ਹੱਲਾ ਬੋਲਿਆ ਤੇ ਉਸ ਅਬਲਾ ਨੂੰ ਜ਼ਾਲਮਾਂ ਦੇ ਪੰਜੇ ਵਿੱਚੋਂ ਛੁਡਾ ਕੇ ਉਸ ਦੇ ਪਤੀ ਦੇ ਹਵਾਲੇ ਕਰ ਦਿੱਤਾ। ਭਾਈ ਰਤਨ ਸਿੰਘ ਭੰਗੂ ਨੇ ਆਪਣੇ *ਪੰਥ ਪ੍ਰਕਾਸ਼* ਵਿਚ ਇਸ ਘਟਨਾ ਦਾ ਸਵਾਦਲਾ ਵਰਣਨ ਇਉਂ ਕੀਤਾ ਹੈ:

**ਚੌਪਈ: ਸਰਬ ਘਨੱਯਨ ਕੈ ਦਿਲ ਆਈ॥ ਰਾਮਗੜ੍ਹੀਅਨ ਕੈ ਭੀ ਮਨ ਆਈ॥**
**ਨਕੱਈਨ ਨੈ ਭੀ ਆਛੀ ਮਾਨੀ॥ ਕਰਨਹਾਰ ਜੋ ਕਰਨੀ ਠਾਨੀ॥**
**ਲੇਹੁ ਦਰਬਾਰੇ ਗ੍ਰੰਥ ਅਵਾਜ॥ ਦੇਉਗੁ ਬਚਨ ਹੋਣ ਕਾਜ ਅਕਾਜ॥**

**ਦੋਹਰਾ: ਸਬੈ ਕਹੇ ਖਾਲਸੋ ਰਲਿ ਤੁਰਯੋ, ਲੈਨ ਗ੍ਰੰਥ ਅਵਾਜ॥**
**ਜੋ ਹੋਨੋ ਸੋ ਕਰੈ ਗੋ, ਫਤਹ ਅਫਤ ਜੋ ਕਾਜ॥**

**ਚੌਪਈ: ਤਬ ਸਭ ਖਾਲਸੋ ਗਯੋ ਦਰਬਾਰ॥ ਹਾਥ ਜੋੜ ਸਭ ਇਕ ਮਨ ਧਾਰ॥**
**ਦੀਜੈ ਵਾਕ ਜੋ ਕਰਨੋ ਹੋਈ॥ ਤੂੰ ਸਤਿਗੁਰ ਹਮ ਹੈ ਸਿਖ ਤੋਈ॥**
**ਕਸੂਰ ਮਾਰਨ ਕੀ ਦੀਜੈ ਅਵਾਜ॥ ਹੈ ਜੋ ਕਰਨੇ ਸਿਖਨ ਕਾਜ॥**
**ਹਾਥ ਜੋੜ ਸਭ ਸੰਗਤ ਖੜੀ॥ ਟੇਕ ਮਥੋ ਕਿਛੁ ਭੁਇੰ ਪਰ ਪੜੀ॥**
**ਤੂ ਗੁਰੂ ਗ੍ਰੰਥ ਸਚੀ ਹੈਂ ਦੇਹ॥ ਸਿਖ ਸੰਗਤ ਕੋ ਸਚ ਵਾਕ ਦੇਹੁ॥**
**ਚਕ ਪਤਰੋ ਤਬ ਗ੍ਰੰਥ ਜੀ ਦੇਖਾ॥ ਬਸੰਤ ਵਾਰ ਕੋ ਆਯੋ ਲੇਖਾ॥**

**ਪਉੜੀ: ਪੰਜੇ ਬਧੇ ਮਹਾ ਬਲੀ ਕਰਿ ਸਚਾ ਢੋਆ॥ ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥**
**ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥ ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥**
**ਜਿਸ ਤੇ ਉਪਜਿਆ ਨਾਨਕਾ ਸੋਈ ਫਿਰਿ ਹੋਆ॥** *(ਪੰਨਾ ੧੧੯੩)*

**ਦੋਹਰਾ: ਗ੍ਰੰਥ ਬਚਨ ਸੁਣ ਖੁਸ਼ ਭਏ, ਲਈ ਕਸੂਰ ਜਨੁ ਮਾਰ॥**
**ਕਰੈ ਨਗਾਰੇ ਜੈਤ ਕੇ, ਗੁਰ ਫਤਹ ਸੁ ਊਚ ਉਚਾਰ॥** *(ਪੰਨਾ ੩੮੭-੮੮, ਐਡੀਸ਼ਨ ਪੰਜਵੀਂ)*

(ੲ) ਸੰਗਤਾਂ ਵੱਲੋਂ ਮੰਗ ਕੀਤੀ ਗਈ ਕਿ ਜਦੋਂ ਕੋਈ ਵਿਅਕਤੀ ਸਿੱਖ ਧਰਮ ਧਾਰਨ ਕਰ ਲੈਂਦਾ ਹੈ ਅਤੇ ਅੰਮ੍ਰਿਤ ਛਕ ਕੇ ਖ਼ਾਲਸਾ ਭਾਈਚਾਰੇ ਵਿਚ ਪ੍ਰਵੇਸ਼ ਕਰ ਲੈਂਦਾ ਹੈ ਤਾਂ ਉਸ ਤੋਂ ਮਗਰੋਂ ਜਾਤ-ਪਾਤ ਦੇ ਆਧਾਰ 'ਤੇ ਕਿਸੇ ਕਿਸਮ ਦਾ ਕੋਈ ਵਿਤਕਰਾ ਨਹੀਂ ਹੋਣਾ ਚਾਹੀਦਾ।

੨੦ ਅਕਤੂਬਰ, ੧੯੨੦ ਨੂੰ ਜਲ੍ਹਿਆਂਵਾਲੇ ਬਾਗ਼ ਵਿਚ ਇਕ ਇਕੱਤਰਤਾ ਹੋਈ, ਜਿਸ ਵਿਚ ਖ਼ਾਲਸਾ ਬਰਾਦਰੀ ਦੇ ਨਵੇਂ ਸਜੇ ਸਿੰਘ ਵੀ ਸ਼ਾਮਲ ਸਨ। ਦੀਵਾਨ ਦੀ ਸਮਾਪਤੀ ਮਗਰੋਂ ਖ਼ਾਲਸਾ ਕਾਲਜ ਦੇ ਪ੍ਰੋਫ਼ੈਸਰ, ਹੋਰ ਮੁਖੀਏ ਅਤੇ ਖ਼ਾਲਸਾ ਬਰਾਦਰੀ ਦੇ ਨਵੇਂ ਸਿੰਘ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਦਰਬਾਰ ਸਾਹਿਬ ਵੱਲ ਤੁਰੇ। ਸ੍ਰੀ ਦਰਬਾਰ ਸਾਹਿਬ ਪੁੱਜਣ 'ਤੇ ਪੁਜਾਰੀ-ਗ੍ਰੰਥੀ ਸਿੰਘਾਂ ਨੇ ਕੜਾਹ ਪ੍ਰਸ਼ਾਦ ਦੀ ਦੇਗ ਸਵੀਕਾਰ ਕਰਨ ਤੋਂ ਇਨਕਾਰ ਕਰ ਦਿੱਤਾ। ਪਰ ਸੰਗਤਾਂ ਵੱਲੋਂ ਤਕਰਾਰ ਕੀਤਾ ਗਿਆ ਕਿ ਜਦੋਂ ਕੋਈ ਪ੍ਰਾਣੀ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦਾ ਹੈ ਤਾਂ ਉਸ ਨੂੰ ਹੋਰ ਸਿੰਘਾਂ ਵਾਂਗ ਕੜਾਹ ਪ੍ਰਸ਼ਾਦ ਦੀ ਦੇਗ ਭੇਟਾ ਕਰਨ ਦਾ ਹੱਕ ਹਾਸਲ ਹੋ ਜਾਂਦਾ ਹੈ।

ਕਾਫ਼ੀ ਤਕਰਾਰ ਕਰਨ ਮਗਰੋਂ ਸਾਰੇ ਇਸ ਗੱਲ 'ਤੇ ਸਹਿਮਤ ਹੋ ਗਏ ਕਿ ਇਸ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਲੈ ਲਿਆ ਜਾਵੇ, ਜੋ ਹੁਕਮਨਾਮਾ ਆਵੇ, ਉਸ ਨੂੰ ਸਾਰੇ ਸਵੀਕਾਰ ਕਰਨ। ਤਾਬਿਆ ਸਜੇ ਗ੍ਰੰਥੀ ਸਾਹਿਬ ਨੇ ਚੁੱਭਾ ਮਾਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਲਿਆ ਤਾਂ ਹੁਕਮਨਾਮਾ ਇਹ ਆਇਆ:

**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥**
**ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥੧॥**
**ਹਰਿ ਜੀਉ ਆਪੇ ਬਖਸਿ ਮਿਲਾਇ॥**
**ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ॥ਰਹਾਉ॥** *(ਸੋਰਠਿ ਮ: ੩ ਦੁਤੁਕੀ, ਪੰਨਾ ੬੩੮)*

ਇਸ ਹੁਕਮਨਾਮੇ ਨਾਲ ਸਭ ਦੀ ਨਿਸ਼ਾ ਹੋ ਗਈ ਅਤੇ ਗ੍ਰੰਥੀ ਸਿੰਘਾਂ ਅਤੇ ਹੋਰ ਪੁਜਾਰੀਆਂ ਨੇ ਇਸ ਹੁਕਮਨਾਮੇ ਅੱਗੇ ਸਿਰ ਨਿਵਾ ਕੇ ਕੜਾਹ ਪ੍ਰਸ਼ਾਦ ਪ੍ਰਵਾਨ ਕਰ ਲਿਆ।

ਪੁਰਾਤਨ ਗੁਰਸਿੱਖਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਸਿਦਕ ਅਡੋਲ ਸੀ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦਾ ਪਰਤੱਖ ਸਰੂਪ ਮਨ ਬਚਨ ਕਰਮ ਕਰਕੇ ਮੰਨਦੇ ਸਨ। ਉਹ ਗੁਰਬਾਣੀ ਦੇ ਰਸੀਏ ਸਨ ਅਤੇ ਗੁਰਬਾਣੀ ਉਹਨਾਂ ਦੇ ਜੀਵਨ ਦਾ ਆਧਾਰ ਸੀ।

ਕਲਜੁਗ ਦੇ ਪ੍ਰਭਾਵ ਕਾਰਨ ਸਥਿਤੀ ਬਦਲ ਗਈ ਹੈ। ਅਜੇ ਲੋਕ-ਦਿਖਾਵੇ ਲਈ ਕਈ ਅਖੰਡਪਾਠ ਕਰਵਾਏ ਜਾਂਦੇ ਹਨ, ਪਰ ਗੁਰਬਾਣੀ ਪੜ੍ਹਨ ਸੁਣਨ ਦੀ ਰਵਸ਼ ਘੱਟ ਗਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਹੀ ਅਰਥਾਂ ਵਿਚ ਗੁਰੂ ਮੰਨਣ ਦੀ ਕਸਵੱਟੀ ਇਹ ਹੈ ਕਿ ਗੁਰਬਾਣੀ ਹਿਰਦੇ ਵਿਚ ਵੱਸੇ ਅਤੇ ਜੀਵਨ ਗੁਰਬਾਣੀ ਦੇ ਸਾਂਚੇ ਵਿਚ ਢਲੇ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਧਾਂਤਕ ਪੱਖ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬੱਤ ਸਿੱਖ-ਜਗਤ ਦੇ ਪ੍ਰਗਟ ਪ੍ਰਮਾਣ ਅਤੇ ਜੁਗੋ ਜੁਗ ਅਟੱਲ ਸੱਚੇ ਗੁਰਦੇਵ ਹਨ। 'ਗ੍ਰੰਥ' ਪਦ ਗੁਰਦੇਵ ਜੀ ਦੇ ਬਾਹਰਮੁਖੀ ਸਰੂਪ ਦਾ ਸੂਚਕ ਹੈ ਅਤੇ 'ਗੁਰੂ' ਪਦ ਦਿਬ (ਨੂਰੀ) ਸਰੂਪ ਦਾ।

ਸੰਸਾਰ ਦੇ ਧਾਰਮਿਕ ਖੇਤਰ ਵਿਚ ਗ੍ਰੰਥ ਤਾਂ ਅਨੇਕ ਹਨ, ਪਰ 'ਗੁਰੂ ਗ੍ਰੰਥ' ਕੇਵਲ ਇੱਕੋ ਹੀ ਹੈ। ਧਰਮਾਂ ਦੇ ਇਤਿਹਾਸ ਵਿਚ 'ਸ਼ਬਦ' ਦੀ ਗੁਰਤਾ ਦੀ ਇਹ ਇੱਕੋ ਇਕ ਅਤੇ ਵਿਲੱਖਣ ਮਿਸਾਲ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਭਵੀ ਬਾਣੀ ਦੇ ਪੁੰਜ ਹਨ। ਸਤਿਗੁਰਾਂ ਅਤੇ ਦਰ ਪ੍ਰਵਾਣ ਹੋਏ ਭਗਤਾਂ, ਭੱਟਾਂ ਅਤੇ ਸਤਿ-ਪੁਰਸ਼ਾਂ ਦੇ, ਅੰਤਰ-ਆਤਮੇ ਅਕਾਲ ਪੁਰਖ ਨਾਲ ਇਕ-ਸੁਰ ਹੋਣ ਦੀ ਵਿਸਮਾਦ-ਜਨਕ ਅਵਸਥਾ ਵਿਚ ਜੋ ਬਾਣੀ ਸਮੇਂ ਸਮੇਂ ਉਚਾਰਣ ਹੋਈ, ਉਹ ਸਤਿਗੁਰਾਂ ਦੀ ਨਿੱਜੀ ਦੇਖ-ਰੇਖ ਵਿਚ ਹੀ ਬੀੜ ਰੂਪ ਵਿਚ ਸੰਕਲਿਤ ਕਰ ਦਿੱਤੀ ਗਈ।

ਆਰੰਭ ਵਿਚ ਗੁਰਬਾਣੀ ਦੇ ਇਸ ਪਾਵਨ ਸੰਚੇ ਨੂੰ 'ਪੋਥੀ ਸਾਹਿਬ' ਕਿਹਾ ਜਾਂਦਾ ਸੀ। ਦਸਵੇਂ ਜਾਮੇ ਵਿਚ, ਸ਼ਖ਼ਸੀ ਗੁਰਤਾ ਦਾ ਸਿਲਸਿਲਾ ਸਮਾਪਤ ਕਰ ਕੇ ਜਦੋਂ ਬਾਕਾਇਦਾ ਤੌਰ 'ਤੇ ਸੰਮਤ ੧੭੬੫ ਵਿਚ ਸ੍ਰੀ ਅਬਿਚਲ ਨਗਰ ਵਿਖੇ ਗੁਰਬਾਣੀ ਦੇ ਸੰਚੇ ਨੂੰ 'ਗੁਰੂ' ਟਿੱਕਿਆ ਗਿਆ ਤਾਂ ਉਸ ਤੋਂ ਉਪਰੰਤ ਆਪ ਜੀ ਦੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਸੰਗਿਆ ਹੋ ਗਈ।

## ਗੁਰਤਾ ਦਾ ਰਹੱਸ

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਸਤਿਗੁਰਾਂ ਦੇ ਦਸ ਸਰੀਰ-ਜਾਮੇ ਸਮੇਂ ਸਮੇਂ ਬਦਲਦੇ ਰਹੇ, ਪਰ 'ਜੋਤਿ' ਅਤੇ 'ਜੁਗਤਿ' ਵਿਚ ਕੋਈ ਤਬਦੀਲੀ ਨਾ ਵਾਪਰੀ। ਇਸ ਤੱਥ ਦੀ ਸ਼ਾਹਦੀ ਗੁਰਬਾਣੀ ਵਿੱਚੋਂ ਹੀ ਮਿਲਦੀ ਹੈ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥੨॥** *(ਸਤੇ ਬਲਵੰਡ ਦੀ ਵਾਰ, ਪੰਨਾ ੯੬੬)*

ਦਸਵੇਂ ਜਾਮੇ ਮਗਰੋਂ ਵੀ ਤਬਦੀਲੀ ਕੇਵਲ ਬਾਹਰਲੇ ਰੂਪ ਵਿਚ ਹੀ ਆਈ, 'ਜੋਤਿ' ਅਤੇ 'ਜੁਗਤਿ' ਓਵੇਂ ਹੀ ਹੈ ਅਤੇ ਨਿਰੰਤਰ ਵਰਤ ਰਹੀ ਹੈ। ਇਸ ਸੰਬੰਧ ਵਿਚ ਸਿੱਖ ਇਤਿਹਾਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਹ ਪਾਵਨ ਬਚਨ ਸਾਂਭ ਕੇ ਰੱਖੇ ਹੋਏ ਹਨ, ਜੋ ਹਜ਼ੂਰ ਨੇ ਜੋਤੀ ਜੋਤਿ ਸਮਾਵਣ ਸਮੇਂ ਸਿੱਖ ਸੰਗਤਾਂ ਦੇ ਪ੍ਰਸ਼ਨ ਦੇ ਉੱਤਰ ਵਿਚ ਫ਼ੁਰਮਾਨ ਕੀਤੇ:

"ਤਬ ਸਿਖਾਂ ਨੇ ਪੂਛਾ, ਅਬ ਦਰਸ਼ਨ ਕਹਾਂ ਕਰਹਿ ?
ਸਤਿਗੁਰ ਦੀਨ ਦਇਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਪੂਰਨ ਭਏ ਹੈਂ। ਅਬ ਮੇਰੀ ਜਾਹਗਾ ਗੁਰੂ ਗਿਰੰਥ ਸਾਹਿਬ ਕੋ ਜਾਨਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ, ਆਦਿ ਗ੍ਰੰਥ ਸਾਹਿਬ ਕਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।" *(ਮਹਿਮਾ ਪ੍ਰਕਾਸ਼, ਪੰਨਾ ੮੯੨, ਬਾਵਾ ਸਰੂਪ ਦਾਸ ਜੀ ਭੱਲਾ, ਪ੍ਰਕਾਸ਼ਕ ਭਾਸ਼ਾ ਵਿਭਾਗ ਪਟਿਆਲਾ, ੧੯੭੧)*

ਉਪਰੋਕਤ ਪਾਵਨ ਬਚਨਾਂ ਦੇ ਆਧਾਰ 'ਤੇ ਸਾਰਾ ਸਿੱਖ-ਜਗਤ ਕਈ ਸਦੀਆਂ ਤੋਂ, ਹਰੇਕ ਦੀਵਾਨ ਦੀ ਸਮਾਪਤੀ ਸਮੇਂ ਅਰਦਾਸ ਤੋਂ ਮਗਰੋਂ ਪੂਰਨ ਸਿਦਕ ਅਤੇ ਭਰੋਸੇ ਨਾਲ ਹੇਠ ਲਿਖੀ ਮੁਹਾਰਨੀ ਪੜ੍ਹਦਾ ਚਲਿਆ ਆ ਰਿਹਾ ਹੈ:

**ਗੁਰੂ ਗ੍ਰੰਥ ਜੀ ਮਾਨਯੋ, ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕਉ ਮਿਲਬੋ ਚਹੈ, ਖੋਜ ਸ਼ਬਦ ਮੈ ਲੇਹ॥**

ਸਤਿਗੁਰਾਂ ਦੇ ਸਿਦਕੀ ਅਤੇ ਵਿਦਵਾਨ ਗੁਰਸਿੱਖ ਭਾਈ ਨੰਦ ਲਾਲ ਜੀ ਨੇ ਖ਼ਾਲਸਾ ਜੀ ਦਾ *ਰਹਿਤਨਾਮਾ* ਲਿਖਿਆ।

ਗੁਰਤਾ ਦੇ ਸੰਬੰਧ ਵਿਚ ਇਸ *ਰਹਿਤਨਾਮੇ* ਵਿਚ ਸਤਿਗੁਰਾਂ ਦੇ ਪਾਵਨ ਬਚਨਾਂ ਦਾ ਬੜਾ ਸਪੱਸ਼ਟ ਅਤੇ ਸਵਾਦਲਾ ਵਰਣਨ ਇਉਂ ਹੈ:

**ਤੀਨ ਰੂਪ ਹੈਂ ਮੋਹਿ ਕੇ ਸੁਨਹੁ ਨੰਦ ਚਿਤ ਲਾਇ॥**
**ਨਿਰਗੁਣ ਸਰਗੁਣ ਗੁਰ ਸ਼ਬਦ ਕਹੌਂ ਤੁਹਿ ਸਮਝਾਇ॥**
**ਚੌਪਈ**
**ਏਕ ਰੂਪ ਤਿਹੁ ਗੁਣ ਤੇ ਪਰੇ॥ ਨੇਤਿ ਨੇਤਿ ਜਿਹ ਨਿਗਮ ਉਚਰੇ॥...**
**ਦੁਸਰ ਰੂਪ ਗ੍ਰੰਥ ਜੀ ਜਾਨ॥ ਉਨਹਿ ਅੰਗ ਮੇਰੋ ਕਰ ਮਾਨ॥**
**ਰੋਮ ਰੋਮ ਅੱਛਰ ਸੋ ਲਹਹੁ॥ ਬਾਤ ਜਥਾਰਥ ਤੁਮ ਸੋਂ ਕਹਹੁ॥**
**ਜੋ ਸਿਖ ਗੁਰ ਦਰਸ਼ਨ ਕੀ ਚਾਹਿ॥ ਦਰਸ਼ਨ ਕਰੈ ਗ੍ਰੰਥ ਜੀ ਆਹਿ॥**
**ਪ੍ਰਭਾਤ ਸਮੈ ਕਰ ਕੈ ਇਸਨਾਨ॥ ਤੀਨ ਪ੍ਰਦੱਛਨਾ ਕਰੈ ਸੁਜਾਨ॥**
**ਸ਼ਬਦ ਸੁਨੈ ਗੁਰ ਹਿਤ ਚਿਤ ਲਾਇ॥ ਗਿਆਨ ਸ਼ਬਦ ਗੁਰ ਸੁਨੈ ਸੁਨਾਇ॥**
**ਜੋ ਮਮ ਸਾਥ ਚਹੈ ਕਰਿ ਬਾਤ॥ ਗ੍ਰੰਥ ਜੀ ਪੜਹਿ ਬਿਚਾਰਹਿ ਸਾਥ॥**
**ਜੋ ਮੁਝ ਬਚਨ ਸੁਨਨ ਕੀ ਚਾਹਿ॥ ਗ੍ਰੰਥ ਵਿਚਾਰ ਸੁਨਹੁ ਚਿਤ ਲਾਇ॥**
**ਮੇਰਾ ਰੂਪ ਗ੍ਰੰਥ ਜੀ ਜਾਨ॥ ਇਸ ਮਹਿ ਭੇਦ ਨ ਰੰਚਕ ਮਾਨ॥** *(ਰਹਿਤਨਾਮਾ ਭਾਈ ਨੰਦ ਲਾਲ ਜੀ)*

***ਇਕ ਹੋਰ ਸਵਾਦਲੀ ਗਵਾਹੀ:***

ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸੰਮਤ ਸਤ੍ਰਾ ਸੈ ਪੈਂਸਠ ਕਾਰਤਿਕ ਮਾਸ ਕੀ ਚਉਥ, ਸ਼ੁਕਲਾ ਪਖੇ, ਬੁਧਵਾਰ ਕੇ ਦਿਹੁੰ ਦੈਆ ਸਿੰਘ ਸੇ ਬਚਨ ਹੂਆ—'ਸ੍ਰੀ ਗ੍ਰੰਥ ਸਾਹਿਬ ਲੇ ਆਉ।' ਬਚਨ ਪਾਇ ਦੈਆ ਸਿੰਘ ਸ੍ਰੀ ਗ੍ਰੰਥ ਸਾਹਬ ਲੇ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਭੇਟ ਕਰਕੇ ਮਥਾ ਟੇਕਾ। ਸਰਬਤ ਸੰਗਤਿ ਸੇ ਕਹਾ ਮੇਰਾ ਹੁਕਮ ਹੈ—"ਮੇਰੀ ਜਗ੍ਹਾ ਸ੍ਰੀ ਗ੍ਰੰਥ ਸਾਹਬ ਕੋ ਜਾਨਨਾ, ਜੋ ਸਿਖ ਜਾਨੈਗਾ ਤਿਸ ਕੀ ਘਾਲ ਥਾਇ ਪਏਗੀ। ਗੁਰੂ ਤਿਸ ਕੀ ਬਾਹੁੜੀ ਕਰੈਗਾ।"

*(ਭੱਟ ਵਹੀ, ਤਲਾਉਂਢਾ ਪਰਗਣਾ ਜੀਂਦ ਤੇ ਭੱਟ ਵਹੀ ਮੁਲਤਾਨੀ ਸਿੰਧੀ)*

ਗੁਰਬਾਣੀ ਦੀ ਉਪਰੋਕਤ ਵਰਣਿਤ ਪੰਗਤੀ [ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ] ਤੋਂ ਗੁਰਤਾ ਸੰਬੰਧੀ ਤਿੰਨ (੩) ਪੱਖ ਭਲੀ ਪ੍ਰਕਾਰ ਉਘੜਦੇ ਹਨ—ਜੋਤਿ, ਜੁਗਤਿ ਅਤੇ ਕਾਇਆਂ। ਇਸ ਪ੍ਰਮਾਣ ਤੋਂ ਇਹ ਸਪੱਸ਼ਟ ਹੈ ਕਿ ਕਾਇਆਂ ਗੁਰਤਾ ਦੇ ਆਰੰਭ ਤੋਂ ਹੀ ਪਲਟਦੀ ਆਈ ਹੈ। ਇਸ ਦਾ ਕਾਰਨ ਇਹ ਹੈ ਕਿ ਕਾਇਆਂ ਪੰਜ-ਭੂਤਕੀ ਰਚਨਾ ਹੈ ਅਤੇ ਪੰਜ-ਭੂਤਕੀ ਕੋਈ ਵੀ ਰਚਨਾ ਸਥਾਈ ਅਤੇ ਸਦੀਵੀ ਨਹੀਂ ਹੋ ਸਕਦੀ। ਦੂਜੇ ਪਾਸੇ 'ਜੋਤਿ' ਦਿਬ-ਲਤੀਫ਼ੀ ਰਚਨਾ ਹੈ, ਜੋ ਸਦੀਵੀ ਅਤੇ ਸਥਾਈ ਹੈ।

'ਜੋਤਿ' ਪਦ ਆਤਮਾ ਦੇ ਪੂਰਨ ਪ੍ਰਗਾਸ ਦਾ ਲਖਾਇਕ ਹੈ ਅਤੇ 'ਜੁਗਤਿ' ਪਦ ਜੋਤਿ ਤੋਂ ਜੋਤਿ ਪ੍ਰਗਾਸ ਕੀਤੇ ਜਾਣ ਦੀ ਕ੍ਰਿਆ ਦਾ ਸੂਚਕ ਹੈ [ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥੭॥ (੯੦੭)]

'ਪੂਰਨ-ਪ੍ਰਗਾਸ' ਦਾ ਇੱਕੋ ਇਕ ਵਸੀਲਾ 'ਸ਼ਬਦ' ਹੈ ਅਤੇ 'ਸ਼ਬਦ' ਹੀ ਵਾਸਤਵ ਵਿਚ ਗੁਰੂ ਹੈ:

**ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥੭॥** *(ਮਾਝ ਮ: ੩, ਪੰਨਾ ੧੨੪)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥੮॥੧॥** *(ਸੋਰਠਿ ਮ: ੧, ਪੰਨਾ ੬੩੫)*

**ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ॥੮॥** *(ਆਸਾ ਮ: ੩, ਅਸਟ:, ਪੰਨਾ ੪੨੯)*

ਮਾਦੀ ਦੁਨੀਆ (material world) ਵਿਚ ਮਾਦੇ (matter) ਦੀ ਪ੍ਰਧਾਨਤਾ ਹੈ। ਮਾਦੇ ਨੂੰ ਹੀ ਸਭ ਕੁਝ ਸਮਝਿਆ ਜਾਂਦਾ ਹੈ। ਇਸ ਦਾ ਵੱਡਾ ਕਾਰਨ ਇਹ ਹੈ ਕਿ ਮਾਦਾ ਦ੍ਰਿਸ਼ਟਮਾਨ ਹੈ ਅਤੇ ਇਸ ਦੇ ਚਮਤਕਾਰ ਮਨੁੱਖ ਦੇ ਵੇਖਣ ਵਰਤਣ ਵਿਚ ਆਉਂਦੇ ਹਨ। ਮਾਦੇ ਦੇ ਚਮਤਕਾਰਾਂ ਨੇ ਮਨੁੱਖ ਦੀ ਅਕਲ ਨੂੰ ਚਕ੍ਰਿਤ ਕਰ ਦਿੱਤਾ ਹੈ।

ਪਰ ਸਪਿਰਿਟ (spirit) ਮਾਦੇ ਤੋਂ ਕਿਤੇ ਵੱਧ ਸ਼ਕਤੀਸ਼ਾਲੀ ਅਤੇ ਗੁਣਕਾਰੀ ਹੈ। ਮਾਦੀ (material) ਪਦਾਰਥਾਂ ਦੀ

ਬਹੁਲਤਾ ਨਾਲ ਮਨੁੱਖੀ ਸਰੀਰ ਨੂੰ ਕਾਫ਼ੀ ਹੱਦ ਤਕ ਸੁਖ ਆਰਾਮ ਮਿਲਿਆ ਹੈ, ਪਰ ਸਭ ਕਾਸੇ ਦੇ ਬਾਵਜੂਦ ਮਨ ਸ਼ਾਂਤ ਨਹੀਂ ਹੋ ਸਕਿਆ, ਅੰਦਰ ਠੰਢ ਨਹੀਂ ਵਰਤੀ। ਸਗੋਂ ਇਸ ਦੇ ਉਲਟ ਤ੍ਰਿਸ਼ਨਾ ਵਿਚ ਵਾਧਾ ਹੋਇਆ ਹੈ। ਭਟਕਣਾ ਅਤੇ ਮਾਯੂਸੀ ਹੀ ਪੱਲੇ ਪਈ ਹੈ।

ਮਨੁੱਖ ਵਿਚ ਦੋ ਪ੍ਰਧਾਨ ਤਾਕਤਾਂ ਕੰਮ ਕਰਦੀਆਂ ਹਨ—ਸਰੀਰ ਅਤੇ ਆਤਮਾ। ਸਰੀਰ ਦਿਸਦਾ ਹੈ, ਕਿਉਂਕਿ ਇਹ ਮਾਦੇ ਦਾ ਬਣਿਆ ਹੋਇਆ ਹੈ; ਆਤਮਾ ਅਦ੍ਰਿਸ਼ਟ ਹੈ, ਕਿਉਂਕਿ ਇਸ ਦੀ ਰਚਨਾ ਦਿਬ-ਲਤੀਫ਼ੀ (ਨੂਰੀ) ਹੈ। ਸਰੀਰ ਅਤੇ ਆਤਮਾ ਦੋਹਾਂ ਦੀ ਆਪੋ ਆਪਣੀ ਕਦਰ-ਕੀਮਤ ਹੈ, ਪਰ ਇਸ ਤੱਥ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਆਤਮਾ ਸਰੀਰ ਨਾਲੋਂ ਸ੍ਰੇਸ਼ਟ ਅਤੇ ਉੱਤਮ ਹੈ, ਕਿਉਂਕਿ ਆਤਮਾ ਦੇ ਨਿਕਲ ਜਾਣ ਮਗਰੋਂ ਸਰੀਰ ਮਿੱਟੀ ਦੀ ਢੇਰੀ ਰਹਿ ਜਾਂਦਾ ਹੈ ਤੇ ਫਿਰ ਇਸ ਦਾ ਕੌਡੀ ਮੁੱਲ ਨਹੀਂ ਪੈਂਦਾ।

ਮਾਦੇ ਦੇ ਪ੍ਰਭਾਵ ਅਧੀਨ 'ਦੇਹਧਾਰੀ' ਗੁਰੂ ਦੀ ਕਾਫ਼ੀ ਚਰਚਾ ਹੈ। ਜੇ ਇਸ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਏ ਤਾਂ ਸਾਰੇ ਜੀਵ-ਜੰਤੂ ਹੀ ਦੇਹਧਾਰੀ ਹਨ। ਫਿਰ ਪਤਾ ਨਹੀਂ ਗੁਰੂ ਦੇ ਦੇਹਧਾਰੀ ਹੋਣ ਵਿਚ ਕੀ ਵਿਸ਼ੇਸ਼ ਵਿਲੱਖਣਤਾ ਸਮਝੀ ਜਾਂਦੀ ਹੈ।

ਵਾਸਤਵ ਵਿਚ ਦੇਹ ਤਾਂ ਆਤਮਾ ਦਾ ਕੇਵਲ ਅਵਾਹਨ ਹੈ। ਗੁਰਤਾ ਦੇ ਸੰਬੰਧ ਵਿਚ ਤੱਤ ਵਸਤੂ ਸ਼ਬਦ-ਅਭਿਆਸ ਦੀ ਬਰਕਤ ਨਾਲ 'ਪੂਰਨ ਪ੍ਰਗਾਸ' ਹੋਈ ਹੋਈ ਜੋਤਿ ਹੈ। ਸ਼ਬਦ-ਬ੍ਰਹਮ ਅਨਾਦੀ ਹੈ ਅਤੇ ਇਸ ਦੀ ਹੋਂਦ ਦੇਸ਼ ਕਾਲ ਦੀਆਂ ਹੱਦਾਂ ਤੋਂ ਪਰੇ ਹੈ। 'ਪੂਰਨ-ਪ੍ਰਗਾਸ' ਹੋਈ ਜੋਤਿ ਵੀ ਅਨਾਦੀ ਹੈ। ਪਰ ਦੂਜੇ ਪਾਸੇ ਪੰਜ-ਭੂਤਕ ਦੇਹ ਦੇਸ਼ ਕਾਲ ਦੀਆਂ ਹੱਦਾਂ ਵਿਚ ਹੈ ਤੇ ਨਾਸ਼ਮਾਨ ਹੈ।

ਇਸ ਲਈ ਸਰੀਰ ਨੂੰ ਗੁਰੂ ਮੰਨਣਾ ਹਿਮਾਲਿਆ ਜਿੱਡੀ ਭੁੱਲ ਹੈ। ਸਿੱਖ ਸਿੱਧਾਂਤ ਮੁੱਢ ਤੋਂ ਹੀ ਅਜਿਹੀ ਧਾਰਨਾ ਦੇ ਵਿਰੁੱਧ ਹੈ। ਸਿੱਖ ਧਰਮ ਵਿਚ ਦੇਹ ਨੂੰ ਕਦੀ ਵੀ ਗੁਰੂ ਨਹੀਂ ਮੰਨਿਆ ਗਿਆ। ਸਿੱਖ ਧਰਮ ਵਿਚ ਆਰੰਭ ਤੋਂ ਹੀ 'ਸ਼ਬਦ' ਨੂੰ ਗੁਰੂ ਮੰਨਿਆ ਗਿਆ ਹੈ, ਜਿਸ ਦੁਆਰਾ ਜਗਿਆਸੂ ਦੀ ਅੰਦਰਲੀ ਜੋਤਿ ਪ੍ਰਕਾਸ਼ਮਾਨ ਹੋ ਕੇ ਜੋਤੀ-ਸਰੂਪ ਵਾਹਿਗੁਰੂ ਦਾ ਹੀ ਰੂਪ ਹੋ ਨਿਬੜਦੀ ਹੈ।

**ਅੰਤਰਿ ਸਬਦੁ ਮਿਟਿਆ ਅਗਿਆਨੁ ਅੰਧੇਰਾ ॥੪॥੫॥** *(ਬਿਲਾਵਲੁ ਮ: ੩, ਪੰਨਾ ੭੯੮)*

ਅਧਿਆਤਮ ਮੰਡਲ ਵਿਚ, ਗੁਰੂ ਦੀ ਗੱਲ ਤਾਂ ਕਿਤੇ ਰਹੀ, ਚੇਲਾ ਵੀ ਸਰੀਰ ਨੂੰ ਨਹੀਂ, ਬਲਕਿ 'ਸੁਰਤਿ' ਨੂੰ ਮੰਨਿਆ ਗਿਆ ਹੈ। ਸੁਰਤਿ, ਮਤਿ, ਮਨ, ਬੁਧਿ ਦਾ ਵਿਕਾਸ ਹੀ ਹੈ, ਜਿਹੜਾ ਮਨੁੱਖ ਨੂੰ ਪਸ਼ੂ ਸ਼੍ਰੇਣੀ ਤੋਂ ਨਿਖੇੜਦਾ ਹੈ।

ਅਧਿਆਤਮਕ ਮੰਡਲ ਵਿਚ ਸਰੀਰ ਨਾ ਤਾਂ 'ਗੁਰੂ' ਹੈ ਅਤੇ ਨਾ ਹੀ 'ਚੇਲਾ'। 'ਸ਼ਬਦ' ਗੁਰੂ ਹੈ ਅਤੇ 'ਸੁਰਤਿ' ਚੇਲਾ। ਦੋਵੇਂ ਸੂਖਮ ਹਨ। ਸੁਰਤਿ-ਚੇਲੇ ਨੇ ਕਿਸੇ ਬਾਹਰਮੁਖੀ ਆਕਾਰ ਜਾਂ ਸਰੂਪ ਨੂੰ ਨਹੀਂ, ਸਗੋਂ ਸ਼ਬਦ-ਗੁਰੂ ਦੀ ਧੁਨੀ ਨੂੰ ਆਪਣੇ ਅੰਦਰ ਸਮੋ ਕੇ ਸ਼ਬਦ ਦਾ ਹੀ ਰੂਪ ਹੋ ਜਾਣਾ ਹੈ। ਗੁਰੂ ਚੇਲੇ ਦੇ ਸੰਜੋਗ ਦੀ ਅਮਰ ਗਾਥਾ ਦਾ ਰਹੱਸ ਸੁਮੇਰ ਪਰਬਤ 'ਤੇ ਸਿੱਧਾਂ ਦੀ ਸਮਝ ਗੋਚਰੇ ਕਰ ਕੇ ਗੁਰਦੇਵ ਜੀ ਨੇ ਉਹਨਾਂ ਦੇ ਭਰਮ-ਛੌੜ ਕੱਟੇ ਸਨ।

ਸਿੱਧਾਂ ਦਾ ਪ੍ਰਸ਼ਨ—**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ॥੪੩॥**
ਗੁਰਦੇਵ ਦਾ ਉੱਤਰ—**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥੪੪॥** *(ਰਾਮਕਲੀ ਮ: ੧, ਸਿਧ ਗੋਸਟਿ, ਪੰਨਾ ੯੪੨-੪੩)*

ਉਪਰੋਕਤ ਗੁਰਵਾਕ ਦੀ ਵਿਆਖਿਆ ਗੁਰਮਤਿ ਦੇ ਅਨੁਭਵੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬੜੇ ਸਪੱਸ਼ਟ ਸ਼ਬਦਾਂ ਵਿਚ ਕੀਤੀ ਹੈ:

**ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥** *(ਵਾਰ ੭, ਪਉੜੀ ੨੦)*

**ਗੁਰ ਦਰਸਨ ਗੁਰ ਸਬਦ ਹੈ ਨਿਜ ਘਰਿ ਭਾਇ ਭਗਤਿ ਰਹਰਾਸੀ ॥** *(ਵਾਰ ੩੯, ਪਉੜੀ ੧੭)*

**ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ ॥** *(ਵਾਰ ੨੪, ਪਉੜੀ ੨੫)*

ਸ਼ਬਦ ਦੇ ਸੰਚਾਰ ਅਤੇ ਪ੍ਰਸਾਰ ਲਈ ਦੇਹ ਕੇਵਲ ਇਕ ਮਾਧਿਅਮ (medium) ਹੈ। ਸਿੱਖੀ ਦੇ ਆਰੰਭ ਕਾਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਦਸੋਂ ਸਤਿਗੁਰੂ ਸਰੀਰਧਾਰੀ ਹੋਏ, ਪਰ ਆਪ ਜੀ ਨੇ ਆਪਣੇ ਉਪਦੇਸ਼ਾਂ ਦੁਆਰਾ ਗੁਰਸਿੱਖਾਂ ਨੂੰ ਦ੍ਰਿੜ ਕਰਵਾ ਦਿੱਤਾ ਕਿ ਗੁਰੂ 'ਸ਼ਬਦ' ਹੈ, 'ਸਰੀਰ' ਨਹੀਂ।

**ਏ ਮਨ ਮਤ ਜਾਣਹਿ ਹਰਿ ਦੂਰਿ ਹੈ ਸਦਾ ਵੇਖੁ ਹਦੂਰਿ॥**
**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ॥੧॥ਰਹਾਉ॥** *(ਆਸਾ ਮ: ੩, ਪੰਨਾ ੪੨੯)*

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥੫॥੩॥** *(ਕਾਨੜਾ ਮ: ੪, ਪੰਨਾ ੧੩੧੦)*

**ਗੁਰੁ ਪੂਰਾ ਪੂਰੀ ਤਾ ਕੀ ਕਲਾ॥**
**ਗੁਰ ਕਾ ਸਬਦੁ ਸਦਾ ਸਦ ਅਟਲਾ॥੧॥੮॥** *(ਪ੍ਰਭਾਤੀ ਮ: ੫, ਪੰਨਾ ੧੩੩੯)*

ਗੁਰਤਾ ਦੇ ਸਿਲਸਿਲੇ ਵਿਚ ਗੁਰਸਿੱਖ ਜਗਿਆਸੂਆਂ ਨੂੰ ਹਰ ਪ੍ਰਕਾਰ ਦੀ ਭ੍ਰਾਂਤ੍ਰੀ ਤੋਂ ਮੁਕਤ ਕਰਨ ਲਈ ਸਤਿਗੁਰਾਂ ਨੇ ਗੁਰਬਾਣੀ ਵਿਚ ਨਿਤਾਰਾ ਕਰ ਦਿੱਤਾ ਕਿ ਜੀਵ ਦੇ ਕਲਿਆਣ ਦਾ ਸਾਧਨ 'ਸ਼ਬਦ' ਹੈ, ਕੋਈ ਪੰਜ-ਭੂਤਕੀ ਆਕਾਰ ਅਥਵਾ 'ਸਰੀਰ' ਨਹੀਂ:

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥੧॥੨੧॥** *(ਸਲੋਕ ਮ: ੩, ਪੰਨਾ ੫੯੪)*

ਬਿਲਕੁਲ ਇਸੇ ਭਾਵ ਦਾ, ਸਤਿਗੁਰੂ ਪਾਤਿਸ਼ਾਹ ਦੇ ਪਾਵਨ ਬਚਨ ਦਾ ਵਰਣਨ, ਭਾਈ ਸਾਹਿਬ ਭਾਈ ਮਨੀ ਸਿੰਘ ਜੀ ਰਚਿਤ ਪੁਸਤਕ *ਸਿਖਾਂ ਦੀ ਭਗਤਮਾਲਾ* ਵਿਚ ਮਿਲਦਾ ਹੈ:

> ਪ੍ਰਿਥਾ ਤੇ ਖੇੜਾ ਸੋਇਨੀ ਜਾਤ ਦੇ ਖਤ੍ਰੀ ਹੈਸਨਿ। ਸਤਿਗੁਰਾਂ ਦੇ ਦਰਸਨ ਨੂੰ ਕਰਤਾਰਪੁਰ ਆਏ। ...ਤਾਂ ਅਰਦਾਸ ਕੀਤੀ, "ਜੀ ਗਰੀਬ ਨਿਵਾਜ! ਅਸਾਂ ਨੂੰ ਆਪਣੇ ਚਰਨਾਂ ਦੀ ਸਰਨੀ ਰਖੀਏ।" ...ਬਚਨ ਹੋਇਆ, "ਅਸਾਡੇ ਚਰਨ ਸਾਧ ਸੰਗਤਿ ਵਿਚ ਸਦਾ ਰਹਿੰਦੇ ਹੈਨਿ...ਤੁਸੀਂ ਸਦਾ ਮੇਰੇ ਚਰਨਾਂ ਦੀ ਸਰਨਿ ਹੋ। ਸਰੀਰ ਮੇਰਾ ਸਰਗੁਣ ਹੈ, ਸਬਦੁ ਮੇਰਾ ਰਿਦਾ ਹੈ, ਨਿਰਗੁਣ ਰੂਪ ਹੈ। ਜੇ ਸਰੀਰ ਨਾਲਿ ਮਿਲੋਗੇ ਤਾਂ ਫੇਰਿ ਭੀ ਵਿਛੁੜੋਗੇ। ਜੇ ਸਬਦ ਨਾਲਿ ਮਿਲੋਗੇ ਤਾ ਵਿਛੜੋਗੇ ਨਹੀਂ।"

*(ਸਿਖਾਂ ਦੀ ਭਗਤਮਾਲਾ, ਪੰਨਾ ੧੪੨-੪੩, ਪ੍ਰਕਾਸ਼ਕ ਖ਼ਾਲਸਾ ਸਮਾਚਾਰ, ੧੯੫੦)*

'ਸੁਰਤਿ' ਅਤੇ 'ਸਿਦਕ' ਦੀਆਂ ਅੱਖਾਂ ਤੋਂ ਵਿਰਵੇ ਮਾਦੀ ਦ੍ਰਿਸ਼ਟੀ ਵਾਲੇ ਸੰਸਾਰ ਲਈ 'ਦਸੇ ਗੁਰੂ ਇਕ ਜੋਤਿ' ਦਾ ਸਿੱਧਾਂਤ ਸਮਝ ਸਕਣਾ ਕਠਿਨ ਹੈ। ਜੇ ਅੱਜ ਕੁਝ ਲੋਕ ਦੇਹਧਾਰੀ ਗੁਰੂ ਦੇ ਚੱਕਰ ਵਿਚ ਪਏ ਭਟਕ ਰਹੇ ਹਨ ਤਾਂ ਇਹ ਕੋਈ ਅਚੰਭੇ ਵਾਲੀ ਗੱਲ ਨਹੀਂ। ਜਦੋਂ ਜਦੋਂ 'ਗੁਰੂ ਜੋਤਿ' ਦਾ ਇਕ ਸਰੀਰ 'ਚੋਂ ਦੂਜੇ ਸਰੀਰ ਵਿਚ ਆਵੇਸ਼ ਹੁੰਦਾ ਰਿਹਾ, ਕਈ ਕੱਚੇ ਪਿੱਲੇ ਜਗਿਆਸੂ ਭ੍ਰਾਂਤ੍ਰੀ ਦਾ ਸ਼ਿਕਾਰ ਹੋ ਜਾਂਦੇ ਰਹੇ। ਪੂਰਨ ਪ੍ਰੀਤਿ ਅਤੇ ਪ੍ਰਤੀਤਿ ਵਾਲੇ ਜੋਤਿ-ਪ੍ਰਕਾਸ਼ੀ ਸਿਦਕਵਾਨ ਹੀ ਸਾਬਤ ਰਹਿੰਦੇ ਰਹੇ। ਉਹ ਸਾਰੇ ਸਤਿਗੁਰਾਂ ਨੂੰ ਇਕ ਜੋਤਿ ਸਮਝਦੇ ਰਹੇ। ਇਸ ਤੱਥ ਦੀ ਵਿਆਖਿਆ ਸਤਿਗੁਰਾਂ ਨੇ ਆਪ ਕੀਤੀ ਹੈ:

**ਨਾਨਕ ਅੰਗਦ ਕੋ ਬਪੁ ਧਰਾ॥ ਧਰਮ ਪ੍ਰਚੁਰ ਇਹ ਜਗ ਮੋ ਕਰਾ॥**
**ਅਮਰਦਾਸ ਪੁਨਿ ਨਾਮੁ ਕਹਾਯੋ॥ ਜਨ ਦੀਪਕ ਤੇ ਦੀਪ ਜਗਾਯੋ॥੭॥...**
**ਸ੍ਰੀ ਨਾਨਕ ਅੰਗਦਿ ਕਰ ਮਾਨਾ॥ ਅਮਰਦਾਸ ਅੰਗਦ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ॥ ਸਾਧੁਨ ਲਖਾ ਮੂੜ੍ਹ ਨਹਿ ਪਾਯੋ॥੯॥**
**ਭਿੰਨ ਭਿੰਨ ਸਭਹੂੰ ਕਰ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥**
**ਜਿਨ ਜਾਨਾ ਤਿਨ ਹੀ ਸਿਧਿ ਪਾਈ॥ ਬਿਨੁ ਸਮਝੇ ਸਿਧਿ ਹਾਥ ਨ ਆਈ॥੧੦॥**

*(ਪਾ: ੧੦, ਬਚਿਤ੍ਰ ਨਾਟਕ, ਅਧਿਆਇ ੫)*

ਦਸਵੇਂ ਜਾਮੇ ਮਗਰੋਂ 'ਗੁਰੂ-ਜੋਤਿ' ਸ਼ਬਦ-ਪੁੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਹੈ ਅਤੇ ਜੁਗਤਿ ਵਰਤਾਉਣ ਲਈ ਸਤਿਗੁਰਾਂ ਦੀ ਬੱਧੀ ਮਰਿਆਦਾ ਮੂਜਬ ਤਿਆਰ-ਬਰ-ਤਿਆਰ, ਜੋਤਿ-ਪ੍ਰਕਾਸ਼ੀ ਪੰਜ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਜੁਗਤਿ ਵਰਤਾਉਣ ਦੀ ਕਿਰਿਆ ਨਿਭਾਂਦੇ ਚਲੇ ਆ ਰਹੇ ਹਨ। ਇਹ ਪ੍ਰਥਾ ਜੁਗ ਜੁਗ ਏਵੇਂ ਚੱਲਦੀ ਰਹੇਗੀ।

ਇਤਿਹਾਸ ਆਪਣੇ ਆਪ ਨੂੰ ਦੁਹਰਾਅ ਰਿਹਾ ਹੈ। ਮਾਦੀ ਦ੍ਰਿਸ਼ਟੀ ਵਾਲੇ ਜੀਵ ਫਿਰ ਭ੍ਰਾਂਤ੍ਰੀ ਦਾ ਸ਼ਿਕਾਰ ਹੋ ਰਹੇ ਹਨ, ਪਰ ਤੱਤ-ਵੇਤਾ ਸਿਦਕਵਾਨ ਗੁਰਸਿੱਖ ਅੱਜ ਵੀ ਪੂਰਨ ਪ੍ਰੀਤਿ ਅਤੇ ਪ੍ਰਤੀਤਿ ਦੇ ਧਾਰਨੀ ਹੋ ਕੇ ਸ੍ਰੀ ਗੁਰੂ ਗ੍ਰੰਥ-ਪੰਥ ਵਿਚ ਵਰਤ ਰਹੀ ਸ਼ਬਦ ਸੰਪੰਨ ਗੁਰੂ-ਜੋਤਿ ਨੂੰ ਪਛਾਣ ਕੇ ਈਮਾਨ ਵਿਚ ਕਾਇਮ-ਦਾਇਮ ਹਨ।

ਸਮੇਂ ਦੀ ਚਾਲ ਨਾਲ ਸ਼ਖ਼ਸੀ ਗੁਰਤਾ ਵਾਲੇ ਡੇਰਿਆਂ ਦੇ ਪਰਪੰਚ ਦਾ ਪਾਜ ਸਣੇ-ਸਣੇ ਉਘੜ ਕੇ ਸਾਹਮਣੇ ਆ ਰਿਹਾ ਹੈ। ਪੂਜਾ ਪ੍ਰਤਿਸ਼ਠਾ ਦੇ ਲਾਲਚ ਅਧੀਨ ਇਕ ਇਕ ਡੇਰੇ ਦੀਆਂ ਅੱਗੋਂ ਕਈ ਕਈ ਗੱਦੀਆਂ ਕਾਇਮ ਹੋ ਗਈਆਂ ਹਨ। ਇਹ ਗੱਦੀਆਂ ਵਰਾਸਤੀ ਹੱਕ ਬਣ ਗਈਆਂ ਹਨ। ਸਮਾਂ ਗੁਜ਼ਰਨ 'ਤੇ ਇਹਨਾਂ ਦੀ ਅਸਲੀਅਤ ਹੋਰ ਉਘੜ ਕੇ ਮਨੁੱਖਤਾ ਦੇ ਸਾਹਮਣੇ ਆ ਜਾਵੇਗੀ। ਸ਼ਬਦ-ਗੁਰੂ ਜੁਗੋ ਜੁਗ ਅਟੱਲ ਹੈ ਅਤੇ ਸ਼ਬਦ-ਗੁਰੂ ਦਾ ਡੰਕਾ ਚਹੁੰ ਕੁੰਟੀ ਵੱਜਦਾ ਰਹੇਗਾ।

ਮਾਦੀ-ਜਿਲ੍ਹਣ ਵਿਚ ਫਸਿਆ ਸੰਸਾਰ 'ਸ਼ਬਦ-ਗੁਰੂ' ਦੇ ਸਿੱਧਾਂਤ ਤੋਂ ਬੇ-ਖ਼ਬਰ ਹੈ। ਪਰ ਸੱਚ ਤਾਂ ਇਹ ਹੈ ਕਿ ਅਸੀਂ ਅਖੌਤੀ ਸਿੱਖ ਵੀ 'ਸ਼ਬਦ-ਗੁਰੂ' ਦੇ ਸਿੱਧਾਂਤ ਨੂੰ ਆਪ ਸਮਝਣ ਅਤੇ ਹੋਰਨਾਂ ਨੂੰ ਸਮਝਾਉਣ ਵਿਚ ਗ਼ਾਫ਼ਿਲ ਹਾਂ। ਸਤਿਗੁਰੂ ਰਹਿਮਤ ਕਰਨ, ਸਾਨੂੰ ਸੁਮੱਤਿ ਆਵੇ! ਅਸੀਂ ਗੁਰੂ ਦੇ ਲਕਸ਼ ਨੂੰ ਆਪ ਪਛਾਣ ਸਕੀਏ ਅਤੇ ਇਸ ਪਛਾਣ ਦੀ ਤੁਫ਼ੈਲ ਸਾਡਾ ਜੀਵਨ-ਚਰਿਤ੍ਰ ਏਨਾ ਨਿਰਮਲ ਤੇ ਪ੍ਰਗਾਸ-ਮਈ ਹੋ ਜਾਵੇ ਕਿ ਸੰਸਾਰ 'ਗੁਰੂ ਗ੍ਰੰਥ-ਪੰਥ' ਦੇ ਸਿੱਧਾਂਤ ਨੂੰ ਮਨ ਬਚਨ ਕਰਕੇ ਮੰਨਣ ਤੋਂ ਇਲਾਵਾ ਅਪਣਾਉਣ ਲਈ ਉਤੇਜਿਤ ਹੋ ਜਾਵੇ।

**ਜੈਸੇ ਫਲ ਸੈ ਬਿਰਖ ਬਿਰਖ ਸੈ ਹੋਤ ਫਲ, ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥**
**ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮੁ ਨ ਪਾਵੈ ਜੀ॥**
**ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ, ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥**
**ਸਤਿਗੁਰ ਮੈ ਸਬਦੁ ਸਬਦ ਮੈ ਸਤਿਗੁਰ ਹੈ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ॥੫੩੪॥**

*(ਕਬਿੱਤ ਭਾਈ ਗੁਰਦਾਸ ਜੀ)*

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥
ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ ॥
ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ ॥
ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪॥੧॥੮॥

*(ਆਸਾ ਛੰਤ ਮ: ੪, ਪੰਨਾ ੪੪੨)*

# ਸੰਕੇਤ-ਟਿੱਪਣੀਆਂ

## ੧. ੴ (ਉਚਾਰਣ = ਓਅੰਕਾਰ)

### ਓਅੰਕਾਰ

(i) "ਸਰਗੁਣ (ਇਕ-ਰਸ ਵਿਆਪਕ) ਬ੍ਰਹਮ।" (ਸ਼ਬਦਾਰਥ, ੧)

(ii) "ਓਅੰ ਸ਼ਬਦ ਸਭ ਦੀ ਰੱਖਿਆ ਕਰਨ ਵਾਲੇ ਕਰਤਾਰ ਦਾ ਬੋਧਕ ਹੈ। 'ਓਅੰ ਸਾਧ ਸਤਿਗੁਰ ਨਮਸਕਾਰੰ' (ਬਾਵਨ), 'ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ।' (ਸਾਰ. ਮ: ੫)" *(ਮਹਾਨ ਕੋਸ਼, ੧੬)*

### ਓਅੰਕਾਰੁ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਰਾਮਕਲੀ ਵਿਚ ਮਹਲਾ ੧ ਦੀ ਇਕ ਵਿਸ਼ੇਸ਼ ਬਾਣੀ, ਜਿਸ ਦੀਆਂ ੫੪ ਪਉੜੀਆਂ ਹਨ। ਪਹਿਲੇ ਪਦੇ ਮਗਰੋਂ 'ਰਹਾਉ' ਦੀਆਂ ਦੋ ਤੁਕਾਂ ਵੱਖਰੀਆਂ ਹਨ। ਇਸ ਦਾ ਸਿਰਲੇਖ ਹੈ:

'ਰਾਮਕਲੀ ਮਹਲਾ ੧ ਦਖਣੀ ਓਅੰਕਾਰੁ'।

'ਓਅੰਕਾਰੁ' ਬਾਣੀ ਦਾ ਨਾਮ ਹੈ, ਕਿਉਂਕਿ ਇਸ ਬਾਣੀ ਵਿਚ ਹਰੀ-ਓਅੰਕਾਰ (ਵਾਹਿਗੁਰੂ) ਦਾ ਜ਼ਿਕਰ ਆਉਂਦਾ ਹੈ। ਇਹ ਬਾਣੀ, ੫੨ ਅੱਖਰ ਲੈ ਕੇ ਪਟੀ ਦੀ ਤਰਜ਼ 'ਤੇ ਲਿਖੀ ਗਈ ਹੈ। ਮੁਹਾਰਨੀ ਵਿਚ ਪਹਿਲਾਂ 'ਓਅੰ ਸਿਧਙ ਇ-ਈ ਉ-ਊ ਰਿ-ਰੀ ਲ-ਲੀ' ਬੋਲਦੇ ਹਨ। ਇਥੇ ਭੀ ਓਵੇਂ ਕੀਤਾ ਗਿਆ ਹੈ, ਅੰਤ ਵਿਚ ਪਟੀ ਸ਼ਬਦ ਭੀ ਆਉਂਦਾ ਹੈ। ਇਹ ਬਾਣੀ ਬਨਾਰਸ ਵਿਚ ਚਤੁਰਦਾਸ ਆਦਿ ਪਾਂਡਿਆਂ ਪ੍ਰਥਾਇ ਉਚਾਰਣ ਹੋਈ ਮੰਨੀ ਜਾਂਦੀ ਹੈ।

'ਦਖਣੀ' ਲਫ਼ਜ਼ ਦਾ ਰਾਗ ਰਾਮਕਲੀ ਨਾਲ ਸੰਬੰਧ ਹੈ, 'ਓਅੰਕਾਰੁ' ਨਾਲ ਨਹੀਂ। ਭਾਵ, ਦਖਣੀ ਤਰਜ਼ ਦੀ ਰਾਮਕਲੀ, ਜਿਵੇਂ ਪ੍ਰਭਾਤੀ ਦਖਣੀ, ਵਡਹੰਸ ਦਖਣੀ, ਬਿਲਾਵਲ ਦਖਣੀ, ਮਾਰੂ ਦਖਣੀ ਆਦਿ।[1] ਏਸੇ ਤਰ੍ਹਾਂ ਪੂਰਬੀ ਢੰਗ ਦੀ ਗਉੜੀ ਨੂੰ 'ਗਉੜੀ ਪੂਰਬੀ', ਮਲਵਈ ਰੰਗ ਦੀ ਗਉੜੀ ਨੂੰ 'ਗਉੜੀ ਮਾਲਵਾ' ਕਰਕੇ ਲਿਖਿਆ ਹੈ।

"ਕਈਆਂ ਬੀੜਾਂ ਵਿਚ ਪਾਠ ਭੀ 'ਦਖਣੀ ਓਅੰਕਾਰੁ' (ਵੱਖਰਾ ਵੱਖਰਾ ਵਿਚ ਡੰਡੀਆਂ ਦੇ ਕੇ) ਜਾਂ ਨਿਰਾ 'ਓਅੰਕਾਰੁ' ਹੈ।" *(ਸ਼ਬਦਾਰਥ, ੯੨੯)*

"ਮੱਧ-ਭਾਰਤ (ਸੀ.ਪੀ.) ਦੇ ਨਿਮਾਰ ਜ਼ਿਲ੍ਹੇ ਵਿਚ ਮਾਨਧਾਤਾ ਦ੍ਵੀਪ (ਟਾਪੂ) ਅੰਦਰ 'ਓਅੰਕਾਰ' ਦਾ ਪ੍ਰਸਿੱਧ ਮੰਦਿਰ ਹੈ। ਉਸ ਥਾਂ ਗੁਰੂ ਨਾਨਕ ਦੇਵ ਜੀ ਨੇ ਪੁਜਾਰੀਆਂ ਨੂੰ ਸੁਮੱਤਿ ਦੇਣ ਲਈ ਰਾਮਕਲੀ ਰਾਗ ਵਿਚ ਜੋ ਮਨੋਹਰ ਬਾਣੀ ਰਚੀ ਹੈ, ਉਸ ਦੀ 'ਦਖਣੀ ਓਅੰਕਾਰੁ' ਸੰਗਯਾ ਹੈ। ਇਹ ਰਚਨਾ ਵੀ ਬਾਵਨ ਅਖਰੀ ਵਾਂਗ ਅੱਖਰਾਂ ਪ੍ਰਥਾਇ ਹੈ।" *(ਮਹਾਨ ਕੋਸ਼, ੪੬੩)*

***ਨੋਟ :*** ਸ਼ਬਦਾਰਥੀ ਵਿਦਵਾਨਾਂ ਦਾ ਵਿਚਾਰ ਕਿ ਬਾਣੀ ਦੀ ਸੰਗਯਾ 'ਓਅੰਕਾਰੁ' ਹੈ ਅਤੇ 'ਦਖਣੀ' ਦਾ ਸੰਬੰਧ ਰਾਮਕਲੀ ਨਾਲ ਹੈ, ਦਰੁਸਤ ਜਾਪਦਾ ਹੈ।

---

੧. ਵਡਹੰਸ ਮਹਲਾ ੧ ਦਖਣੀ (੫੮੦), ਬਿਲਾਵਲੁ ਮਹਲਾ ੧ ਛੰਤ ਦਖਣੀ (੮੪੩), ਪ੍ਰਭਾਤੀ ਮਹਲਾ ੧ ਦਖਣੀ (੧੩੪੩), ਮਾਰੂ ਮਹਲਾ ੧ ਦਖਣੀ (੧੦੩੩)।

ੴ (ਉਚਾਰਣ = ਇਕ ਓਅੰਕਾਰ) 'ਓਅੰਕਾਰ' ਜੁੜਤ-ਪਦ ਦੋ ਵੱਖ-ਵੱਖ ਸ਼ਬਦਾਂ (ਓਅੰ ਅਤੇ ਅਕਾਰ) ਦੀ ਸੰਧੀ ਤੋਂ ਬਣਿਆ ਹੋਇਆ ਹੈ, ਜਿਵੇਂ ਨਿਰੰਕਾਰ (ਨਿਰੰ ਅਤੇ ਅਕਾਰ), ਅਤੇ ਏਕੰਕਾਰ (ਏਕੰ ਅਤੇ ਅਕਾਰ)। 'ੴ' ਦਾ ਅਰਥ ਹੈ— ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਸਰਗੁਨ-ਬ੍ਰਹਮ ਇਕ (ਅਦੁੱਤੀ) ਹੈ।

## ੨. ਆਸਾ ਕੀ ਵਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬਾਈ ਵਾਰਾਂ ਵਿੱਚੋਂ ਆਸਾ ਰਾਗ ਦੀ ਵਾਰ, ਜਿਸ ਵਿਚ ਮਹਲੇ ਪਹਿਲੇ ਦੀਆਂ ਹੀ ਚੌਵੀ ਪਉੜੀਆਂ ਹਨ। ਪਉੜੀਆਂ ਨਾਲ ਕੁਲ ੬੦ ਸਲੋਕ ਹਨ, ਜਿਨ੍ਹਾਂ ਵਿੱਚੋਂ ੪੫ ਮਹਲੇ ਪਹਿਲੇ ਦੇ ਹਨ ਅਤੇ ੧੫ ਮਹਲੇ ਦੂਜੇ ਦੇ।

ਇਸ ਵਾਰ ਦੇ ਸਲੋਕਾਂ ਅਥਵਾ ਪਉੜੀਆਂ ਨਾਲ ਆਸਾ ਰਾਗ ਵਿਚਲੇ ਮਹਲੇ ਚੌਥੇ ਦੇ, ਚੌਥੇ ਘਰ ਦੇ (ਅੰਕ ਨੰਬਰ ੪॥੮॥੧੫॥ ਤੋਂ ਲੈ ਕੇ ੪॥੧੩॥੨੦॥ ਤਕ) ਚਾਰ-ਚਾਰ ਬੰਦਾਂ ਵਾਲੇ ਛੇ ਛੰਤ, ਅਥਵਾ ੨੪ ਪਦੇ 'ਹਰਿ ਅੰਮ੍ਰਿਤ ਭਿੰਨੇ ਲੋਇਣਾ...' ਤੋਂ ਲੈ ਕੇ 'ਹਰਿ ਜੁਗੁ ਜੁਗੁ ਭਗਤ ਉਪਾਇਆ...' ਤਕ ਮਿਲਾ ਕੇ ਨਿਤਾਪ੍ਰਤਿ ਅੰਮ੍ਰਿਤ ਵੇਲੇ ਹਰੇਕ ਗੁਰ-ਅਸਥਾਨ 'ਤੇ ਕੀਰਤਨ ਕਰਨ ਦਾ ਵਿਧਾਨ ਹੈ। ਆਰੰਭ ਵਿਚ ਛੰਤ ਦੇ ਇਕ ਇਕ ਬੰਦ ਦਾ ਕੀਰਤਨ ਕੀਤਾ ਜਾਂਦਾ ਹੈ, ਫਿਰ ਕ੍ਰਮਵਾਰ ਸਲੋਕ ਅਤੇ ਪਉੜੀ ਦਾ। ਛੰਤ ਤੋਂ ਪਹਿਲਾਂ ਕਈ ਵਾਰੀ ਛੰਤ ਦੇ ਭਾਵ ਨਾਲ ਮਿਲਦੇ-ਜੁਲਦੇ ਕਿਸੇ ਹੋਰ ਸ਼ਬਦ ਦਾ ਕੀਰਤਨ ਵੀ ਕੀਤਾ ਜਾਂਦਾ ਹੈ।

ਇਸ ਵਾਰ ਦੀ ਬਾਰ੍ਹਵੀਂ ਪਉੜੀ ਨਾਲ ਆਏ ਸਲੋਕ ਨੰ: ੧ ਵਿਚ 'ਰਹਾਉ' ਦੀਆਂ ਇਹ ਦੋ ਤੁਕਾਂ ਵੀ ਹਨ : ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥

## ੩. ਅਸਟਪਦੀ/ਅਸਟਪਦੀਆ

'ਸੰਗਯਾ, ਅੱਠ ਪਦਾਂ ਦਾ ਇਕੱਠ।' *(ਮਹਾਨ ਕੋਸ਼, ੧੯)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਸਟਪਦੀਆ ਆਮ ਤੌਰ 'ਤੇ ਅੱਠ ਅੱਠ ਪਦਿਆਂ ਵਾਲੀਆਂ ਹਨ, ਪਰ ਕਿਤੇ ਕਿਤੇ ਇਸ ਤੋਂ ਵੱਧ ਜਾਂ ਘੱਟ ਪਦਿਆਂ ਵਾਲੀਆਂ ਵੀ ਮਿਲਦੀਆਂ ਹਨ; ਜਿਵੇਂ :

| *ਰਾਗ* | *ਮਹਲਾ* | *ਅੰਕ* | *ਪਦੇ* |
|---|---|---|---|
| ਸਿਰੀਰਾਗੁ | ਮ: ੧ | ੧੦॥੧੧॥ | ੧੦ |
| ,, | ,, | ੯॥੧੩॥ | ੯ |
| ਗਉੜੀ | ਮ: ੧ | ੧੨॥੯॥ | ੧੨ |
| ਸੂਹੀ | ਮ: ੪ | ੩੨॥੧॥ | ੩੨ |
| ,, | ,, | ੧੪॥੧॥੨॥੧੧॥ | ੧੪ |
| ,, | ਮ: ੧ | ੩੪॥੧॥੩॥ | ੩੪ |
| ਸਿਰੀਰਾਗੁ | ਮ: ੧ | ੭॥੧੧॥ | ੭ |
| ,, | ,, | ੭॥੧੨॥ | ੭ |

## ੪. ਅੰਕ

'ਅੰਕ' ਦਾ ਅਰਥ ਹੈ, ਹਿੰਦਸਾ (digit)। ਅੰਕ ਗਿਣਤੀ ਵਿਚ ਨੌਂ ਹਨ (੧, ੨, ੩, ੪, ੫, ੬, ੭, ੮ ਅਤੇ ੯)। ਸਿਫ਼ਰ (੦) ਅੰਕਾਂ ਦੀ ਗਿਣਤੀ ਵਿਚ ਨਹੀਂ ਆਉਂਦਾ। ਉਂਜ ਸਿਫ਼ਰ (੦) ਦੀ ਆਪਣੀ ਮਹੱਤਤਾ ਹੈ। ਜਦੋਂ ਸਿਫ਼ਰ ਇਕੱਲਾ ਹੋਵੇ, ਤਾਂ ਇਸ ਦੀ ਕੁਝ ਕੀਮਤ ਨਹੀਂ ਹੁੰਦੀ, ਪਰ ਜਦੋਂ ਇਹ ਕਿਸੇ ਅੰਕ (ਹਿੰਦਸੇ) ਨਾਲ ਸੱਜੇ ਪਾਸੇ ਆਵੇ ਤਾਂ ਉਸ ਅੰਕ ਦੀ ਕੀਮਤ ਵਿਚ ਦਸ-ਗੁਣਾ ਵਾਧਾ ਹੋ ਜਾਂਦਾ ਹੈ।

**ਅੰਕਾਂ ਦੀ ਵਰਤੋਂ ਗੁਰਬਾਣੀ ਵਿਚ ਅਨਿਕ-ਪ੍ਰਕਾਰੀ ਮਿਲਦੀ ਹੈ, ਜਿਵੇਂ :**

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਤਰਿਆਂ ਅਥਵਾ ਪੰਨਿਆਂ ਦੀ ਗਿਣਤੀ ਲਈ।

***ਨੋਟ :*** ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਗਿਣਤੀ ਪਤਰਿਆਂ ਦੀ ਕੀਤੀ ਹੋਈ ਹੈ ਅਤੇ ਹਰੇਕ ਪਤਰੇ ਦੇ ਦੋਹਾਂ ਪੰਨਿਆਂ ਨੂੰ ਇਕ ਇਕ ਅੰਗ ਦਿੱਤਾ ਹੋਇਆ ਹੈ। ਛਾਪੇ ਦੀ ਬੀੜ ਵਿਚ ਗਿਣਤੀ ਪੰਨਿਆਂ ਦੀ ਕੀਤੀ ਜਾਂਦੀ ਹੈ ਅਤੇ ਹਰੇਕ ਪੰਨੇ ਨੂੰ ਵੱਖਰਾ ਵੱਖਰਾ ਅੰਕ ਦਿੱਤਾ ਹੋਇਆ ਹੈ।

(ਅ) ਸ਼ਬਦਾਂ ਦੇ ਸਿਰਲੇਖਾਂ ਵਿਚ, ਸੰਬੰਧਿਤ 'ਮਹਲੇ' ਅਤੇ 'ਘਰੁ' ਬਾਰੇ ਸੂਚਨਾ ਦੇਣ ਲਈ; ਜਿਵੇਂ ਕਿ : 'ਧਨਾਸਰੀ ਮਹਲਾ ੧ ਘਰੁ ੩', 'ਰਾਗੁ ਸਿਰੀਰਾਗੁ ਮਹਲਾ ੧ ਘਰੁ ੧', 'ਸਿਰੀਰਾਗੁ ਮਹਲਾ ੫ ਘਰੁ ੫'।

**ਅਜਿਹੇ ਅੰਕਾਂ ਦਾ ਉਚਾਰਣ** : ਉਪਰੋਕਤ ਸਿਰਲੇਖਾਂ ਵਿਚ 'ਮਹਲੇ' ਅਤੇ 'ਘਰੁ' ਨਾਲ ਆਏ ਅੰਕ **ਕਰਮ ਵਾਚਕ ਸੰਖਿਅਕ ਵਿਸ਼ੇਸ਼ਣ** ਹਨ, ਜੋ ਮਹਲੇ ਅਤੇ ਘਰ ਦਾ; ਗਿਣਤੀ ਵਿਚ, ਨੰਬਰ ਜਾਂ ਦਰਜਾ ਦੱਸਦੇ ਹਨ। ਸੋ, ਇਨ੍ਹਾਂ ਦਾ ਉਚਾਰਣ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਆਦਿ ਹੈ; ਜਿਵੇਂ ਕਿ : '...ਮਹਲਾ ਪਹਿਲਾ ਘਰੁ ਤੀਜਾ', '...ਮਹਲਾ ਪਹਿਲਾ ਘਰੁ ਪਹਿਲਾ', '...ਮਹਲਾ ਪੰਜਵਾਂ ਘਰੁ ਪੰਜਵਾਂ'। ਅਜਿਹਾ ਕਰਨ ਬਾਰੇ ਸੇਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਹੀ ਮਿਲਦੀ ਹੈ; ਜਿਹਾ ਕਿ :

| | |
|---|---|
| ੧. ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ | (੧੪) |
| ੨. ਧਨਾਸਰੀ ਮਹਲਾ ੧ ਘਰੁ ਦੂਜਾ | (੬੬੧) |
| ੩. ਗੂਜਰੀ ਮਹਲਾ ੩ ਤੀਜਾ | (੪੯੨) |
| ੪. ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ | (੧੬੩) |
| ੫. ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ | (ਰਾਗ ਗੂਜਰੀ, ੫੨੪) |
| ੬. ਵਡਹੰਸੁ ਮਹਲਾ ੩ ਮਹਲਾ ਤੀਜਾ | (੫੮੨) |
| ੭. ਸਵਈਏ ਮਹਲੇ ਪਹਿਲੇ ਕੇ ੧ | (੧੩੮੯) |
| ੮. ਸਵਈਏ ਮਹਲੇ ਦੂਜੇ ਕੇ ੨ | (੧੩੯੧) |
| ੯. ਸਵਈਏ ਮਹਲੇ ਤੀਜੇ ਕੇ ੩ | (੧੩੯੨) |
| ੧੦. ਸਵਈਏ ਮਹਲੇ ਚਉਥੇ ਕੇ ੪ | (੧੩੯੬) |
| ੧੧. ਸਵਈਏ ਮਹਲੇ ਪੰਜਵੇਂ ਕੇ ੫ | (੧੪੦੬) |

***ਨੋਟ :*** ਉਪਰੋਕਤ ਉਦਾਹਰਣ ਨੰ: ੭, ੮, ੯, ੧੦ ਅਤੇ ੧੧ ਵਿਚ ਆਏ ਕ੍ਰਮਵਾਰ ਅੰਕ ੧, ੨, ੩, ੪, ੫ ਕੇਵਲ ਸਪੱਸ਼ਟਤਾ ਵਜੋਂ ਹਨ ਕਿ ਸਿਰਲੇਖਾਂ ਵਿਚ 'ਮਹਲੇ' ਨਾਲ ਆਏ ਅਜਿਹੇ ਅੰਕਾਂ ਦਾ ਉਚਾਰਣ 'ਪਹਿਲੇ', 'ਦੂਜੇ', 'ਤੀਜੇ', 'ਚਉਥੇ' ਅਤੇ 'ਪੰਜਵੇਂ' ਹੈ। ਇਨ੍ਹਾਂ ਦੇ ਅੱਡਰੇ ਉਚਾਰਣ ਦਾ ਵਿਧਾਨ ਨਹੀਂ ਹੈ।

(ੲ) ਸਿਰਲੇਖਾਂ ਵਿਚ ਕਿਧਰੇ ਕਿਧਰੇ ਖ਼ਾਸ ਕਾਵਿ-ਸ਼੍ਰੇਣੀ ਦੇ ਜਾਂ ਕਿਸੇ ਖ਼ਾਸ 'ਘਰ' ਦੇ ਸ਼ਬਦਾਂ ਦੀ ਕੁਲ ਗਿਣਤੀ ਦੱਸਣ ਲਈ; ਜਿਵੇਂ :

੧. ਗਉੜੀ ਗੁਆਰੇਰੀ ਸ੍ਰੀ ਕਬੀਰ ਜੀਉ ਕੇ ਚਉਪਦੇ ੧੪
੨. ਆਸਾ ਸ੍ਰੀ ਕਬੀਰ ਜੀਉ ਕੇ ਪੰਚਪਦੇ ੯ ਦੁਤੁਕੇ ੫
੩. ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕਤੁਕਾ ੧

**ਅਜਿਹੇ ਅੰਕਾਂ ਦਾ ਉਚਾਰਣ** : ਉਪਰੋਕਤ ਸਿਰਲੇਖਾਂ ਵਿਚ ਸ਼ਬਦਾਂ ਦੀ ਗਿਣਤੀ ਦੇ ਲਖਾਇਕ ਇਹ ਅੰਕ **ਸਾਧਾਰਨ ਸੰਖਿਅਕ ਵਿਸ਼ੇਸ਼ਣ** ਹਨ। ਇਨ੍ਹਾਂ ਦਾ ਉਚਾਰਣ ਕ੍ਰਮਵਾਰ ਚੌਦਾਂ, ਨੌਂ, ਪੰਜ, ਅੱਠ, ਸਤ ਅਤੇ ਇਕ ਹੈ। ਸ਼ਬਦਾਂ ਦੀ ਗਿਣਤੀ ਦੇ ਸੂਚਕ ਅੰਕ ਵਧੇਰੇ ਕਰਕੇ ਸ਼ਬਦਾਂ ਦੇ ਅੰਤ ਵਿਚ ਆਉਂਦੇ ਹਨ।

(ਸ) ਵੱਖ-ਵੱਖ ਕਾਵਿ-ਸ਼੍ਰੇਣੀਆਂ (ਚਉਪਦਿਆਂ, ਅਸਟਪਦੀਆਂ, ਛੰਤਾਂ, ਵਾਰਾਂ, ਲੰਮੀਆਂ ਬਾਣੀਆਂ, ਆਦਿ) ਦੇ ਵਿਚਕਾਰ, ਉਨ੍ਹਾਂ ਦੇ ਪਦਿਆਂ/ਪਉੜੀਆਂ ਆਦਿ ਦੀ ਗਿਣਤੀ ਦਾ ਨੰਬਰ ਦੱਸਣ ਲਈ।

(ਹ) ਵੱਖ-ਵੱਖ ਕਾਵਿ-ਸ਼੍ਰੇਣੀਆਂ (ਚਉਪਦਿਆਂ, ਅਸਟਪਦੀਆਂ, ਛੰਤਾਂ, ਵਾਰਾਂ, ਲੰਮੀਆਂ ਬਾਣੀਆਂ ਆਦਿ) ਦੇ ਅੰਤ ਵਿਚ, ਉਨ੍ਹਾਂ ਦਾ ਕਿਸੇ ਵਿਸ਼ੇਸ਼ ਮਹਲੇ ਜਾਂ ਘਰ ਦੇ ਸ਼ਬਦਾਂ ਵਿਚ ਕ੍ਰਮ ਨੰਬਰ ਅਤੇ ਵਿਸ਼ੇਸ਼ ਮਹਲੇ/ਘਰ ਦੇ ਸ਼ਬਦਾਂ ਦਾ ਸਮੁੱਚਾ ਜੋੜ ਦੱਸਣ ਲਈ।

***ਨੋਟ:*** (i) ਸ਼ਬਦਾਂ ਦੇ ਵਿਚਕਾਰਲੇ (ਪਦਿਆਂ ਦੀ ਗਿਣਤੀ ਦੱਸਣ ਵਾਲੇ) ਅਤੇ ਅੰਤਲੇ (ਸ਼ਬਦਾਂ ਦੀ ਗਿਣਤੀ ਦੱਸਣ ਵਾਲੇ) ਅੰਕ ਉਚਾਰਣ ਵਿਚ ਨਹੀਂ ਆਉਂਦੇ।

(ii) ਕਈ ਸ਼ਬਦਾਂ ਦੇ ਅੰਤ ਵਿਚ 'ਛਕਾ ੧', 'ਛਕੇ ੨', 'ਛਕੇ ੩' ਆਦਿ ਸੂਚਨਾ ਅੰਕਿਤ ਹੈ। ਇਸ ਦਾ ਉਚਾਰਣ ਕ੍ਰਮਵਾਰ 'ਛਕਾ ਇਕ', 'ਛਕੇ ਦੋ' ਅਤੇ 'ਛਕੇ ਤਿੰਨ' ਹੈ। ਇਨ੍ਹਾਂ ਦਾ ਉਚਾਰਣ 'ਛਕਾ ਪਹਿਲਾ', 'ਛਕੇ ਦੂਜੇ', 'ਛਕੇ ਤੀਜੇ' ਕਰਨਾ ਦਰੁਸਤ ਨਹੀਂ।

(iii) ਅੰਕਾਂ ਦੁਆਰਾ ਚਉਪਦਿਆਂ, ਛੰਤਾਂ, ਅਸਟਪਦੀਆਂ, ਵਾਰਾਂ, ਲੰਮੀਆਂ ਬਾਣੀਆਂ ਆਦਿ ਦੇ ਕੁਲ ਪਦਿਆਂ/ਪਉੜੀਆਂ ਬਾਰੇ ਅਤੇ ਫਿਰ ਇਨ੍ਹਾਂ ਕਾਵਿ-ਸ਼੍ਰੇਣੀਆਂ ਦੀ ਮਹਲੇਵਾਰ ਅਤੇ ਸਮੁੱਚੀ ਗਿਣਤੀ ਬਾਰੇ ਸੂਚਨਾ ਮਿਲਦੀ ਹੈ।

(iv) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਿਲੱਖਣ ਅੰਕ-ਵਿਧਾਨ ਹੈ, ਜਿਸ ਦੇ ਤੁਫ਼ੈਲ ਬਾਣੀ ਵਿਚ ਕਿਸੇ ਕਿਸਮ ਦਾ ਵਾਧਾ ਘਾਟਾ ਹੋ ਸਕਣਾ ਅਸੰਭਵ ਹੈ। ਵੱਖ-ਵੱਖ ਪ੍ਰਕਾਸ਼ਕਾਂ ਵੱਲੋਂ ਪ੍ਰਕਾਸ਼ਤ ਬੀੜਾਂ ਵਿਚ ਕਿਧਰੇ ਕਿਧਰੇ ਅੰਕਾਂ ਦੇ ਪਰਸਪਰ ਭੇਦ ਹਨ। **ਪੰਥ ਦੀਆਂ ਜ਼ਿੰਮੇਵਾਰ ਸੰਸਥਾਵਾਂ ਨੂੰ ਏਧਰ ਵਿਸ਼ੇਸ਼ ਧਿਆਨ ਦੇਣਾ ਬਣਦਾ ਹੈ।**

## ੫. ਅੰਜੁਲੀ

੧. "ਦੋਵੇਂ ਹੱਥ ਜੋੜਨ ਦੀ ਕਿਰਿਆ, ਜੋ ਪ੍ਰਣਾਮ ਲਈ ਕਰੀਦੀ ਹੈ।" *(ਮਹਾਨ ਕੋਸ਼, ੬੫)*

੨. "ਸੰ. ਅੰਜਲਿ = ਦੋਵੇਂ ਹੱਥ ਜੋੜਨੇ। ਭਾਣਾ ਮੰਨਣ ਲਈ ਦੋਵੇਂ ਹੱਥ ਜੋੜਨੇ। ਇਹ ਦੋਹਾਂ ਸ਼ਬਦਾਂ (੮॥੧॥੭ ਅਤੇ ੮॥੨॥੮॥੧੨॥੨੦, ਪੰਨਾ ੧੦੧੯) ਦਾ ਸਿਰਲੇਖ ਹੈ, ਜਿਨ੍ਹਾਂ ਵਿਚ 'ਜੋ ਵਰਤਾਏ ਸੋਈ ਭਲ ਮਾਨ' ਵਾਲਾ ਉਪਦੇਸ਼ ਹੈ।" *(ਸ਼ਬਦਾਰਥ, ੧੦੦੭, ਨੋਟ ੧੯; ਸ਼ਬਦਾਰਥ, ੧੦੧੯, ਨੋਟ ੧੧)*

੩. "ਅੰਜੁਲੀ—ਬੁੱਕ (ਆਪਣੇ ਇਸ਼ਟ ਪਾਸੋਂ ਖ਼ੈਰ ਮੰਗਣ ਲਈ ਅੱਡਿਆ ਹੋਇਆ ਬੁੱਕ) ਦੋਵੇਂ ਹੱਥ ਜੋੜ ਕੇ ਕੀਤੀ ਹੋਈ ਅਰਜ਼ੋਈ।" *(ਦਰਪਣ, ਪੋਥੀ ਸਤਵੀਂ, ੪੫੩)*

ਮਾਰੂ ਰਾਗ ਵਿਚ ਅੰਜੁਲੀ/ਅੰਜੁਲੀਆਂ ਸਿਰਲੇਖ ਹੇਠ ਮਹਲਾ ੫ ਦੇ ਇਹ ਚਾਰ ਸ਼ਬਦ ਹਨ:

| *ਪੰਨਾ* | *ਆਰੰਭਕ ਤੁਕ* | *ਅੰਕ* |
|---|---|---|
| ੧੦੦੭ | ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥ | ੪॥੧॥੩੧॥ |
| ੧੦੦੮ | ਵੈਦੋ ਨ ਵਾਈ ਭੈਣੋ ਨ ਭਾਈ...॥ | ੪॥੨॥੩੨॥ |
| ੧੦੧੯ | ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥ | ੮॥੧॥੭॥ |
| ,, | ਬਿਰਖੈ ਹੇਠਿ ਸਭਿ ਜੰਤ ਇਕਠੇ॥ | ੮॥੨॥੮॥੧੨॥੨੦॥ |

## ੬. ਅਨੰਦੁ

'ਅਨੰਦੁ' ਦਾ ਅੱਖਰੀ ਅਰਥ ਹੈ—ਖ਼ੁਸ਼ੀ, ਪ੍ਰਸੰਨਤਾ, ਪਰ ਇਹ ਦੋਵੇਂ ਸ਼ਬਦ ਜਾਂ ਕੋਈ ਹੋਰ ਸ਼ਬਦ 'ਅਨੰਦੁ' ਦੇ ਅਸਲੀ ਭਾਵ ਦਾ ਲਖਾਇਕ ਨਹੀਂ।

ਰਾਮਕਲੀ ਰਾਗ ਵਿਚ ਮਹਲਾ ੩ ਦੀ ਇਕ ਵਿਸ਼ੇਸ਼ ਬਾਣੀ 'ਅਨੰਦੁ' ਹੈ, ਜਿਸ ਦੀਆਂ ੪੦ ਪਉੜੀਆਂ ਹਨ। ਇਸ ਪਾਵਨ ਬਾਣੀ ਦੁਆਰਾ ਦਰਸਾਇਆ ਗਿਆ ਹੈ ਕਿ ਅਨੰਦ ਦਾ ਸੋਮਾ ਸਤਿਗੁਰੂ ਹੈ। ਸੱਚਾ ਅਨੰਦ ਜਗਿਆਸੂ ਨੂੰ ਸਤਿਗੁਰੂ ਦੀ ਪ੍ਰਾਪਤੀ 'ਤੇ ਹੀ ਹੁੰਦਾ ਹੈ, ਜਿਸ ਦੇ ਤੁਫ਼ੈਲ ਉਸ ਦੇ ਸਰੀਰ ਦੇ ਸਾਰੇ ਕਰਮ ਅਤੇ ਗਿਆਨ-ਇੰਦਰੇ ਸੁਤੇ ਹੀ ਸਹਿਜ

ਅਤੇ ਸੰਜਮ ਵਿਚ ਆ ਕੇ ਰੱਬੀ ਨਾਦ ਨਾਲ ਇਕ-ਸੁਰ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਰਾਗਾਤਮਿਕ (ਰਸੀਲੀ) ਹੋ ਜਾਂਦੀ ਹੈ।

ਸਿੱਖ ਜਗਿਆਸੂਆਂ ਨੂੰ ਦੀਖਿਅਤ ਕਰਨ ਲਈ ਅੰਮ੍ਰਿਤ-ਬਾਟਾ (ਪਾਹੁਲ) ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਵਿੱਚੋਂ 'ਅਨੰਦੁ' ਇਕ ਬਾਣੀ ਹੈ ਅਤੇ ਇਹ ਗੁਰਸਿੱਖਾਂ ਦੇ ਨਿਤ-ਨੇਮ ਵਿਚ ਸ਼ਾਮਲ ਹੈ।

ਹਰੇਕ ਸਮਾਗਮ ਮਗਰੋਂ, ਭਾਵੇਂ ਉਹ ਖ਼ੁਸ਼ੀ ਦਾ ਹੋਵੇ ਜਾਂ ਗ਼ਮੀ ਦਾ, 'ਅਨੰਦੁ' ਬਾਣੀ ਦੀਆਂ ਆਰੰਭਕ ਪੰਜ ਪਉੜੀਆਂ ਉਪਰੰਤ ਅੰਤਲੀ ਪਉੜੀ ਦੇ ਕੀਰਤਨ ਕੀਤੇ ਜਾਣ ਦਾ ਸਿੱਖ ਧਰਮ ਵਿਚ ਵਿਧਾਨ ਹੈ।

## ੭. ਆਰਤੀ

"ਸੰ: ਆਰਾਤ੍ਰਿਕ. ਸੰਗਯਾ—ਜੋ ਰਾਤ ਬਿਨਾ ਭੀ ਹੋਵੇ। ਅਰਥਾਤ, ਦੇਵਤਾ ਦੀ ਮੂਰਤਿ ਅਥਵਾ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ। ਆਰਤੀ ਦਿਨ ਨੂੰ ਭੀ ਕੀਤੀ ਜਾਂਦੀ ਹੈ, ਇਸ ਲਈ ਆਰਾਤ੍ਰਿਕ ਸੰਗਯਾ ਹੈ।

"ਹਿੰਦੂ ਮਤ ਅਨੁਸਾਰ ਚਾਰ ਵਾਰ ਚਰਣਾਂ ਅੱਗੇ, ਦੋ ਵਾਰ ਨਾਭਿ 'ਤੇ, ਇਕ ਵਾਰ ਮੂੰਹ ਉੱਤੇ ਅਤੇ ਸਤ ਵਾਰ ਸਾਰੇ ਸਰੀਰ ਉਪਰ ਦੀਵੇ ਘੁਮਾਉਣੇ ਚਾਹੀਏ ਅਰ ਦੀਵੇ ਇਕ ਤੋਂ ਲੈ ਕੇ ਸੌ ਤੀਕ ਜਗਾਉਣੇ ਵਿਧਾਨ ਹਨ।

"ਸਤਿਗੁਰੂ ਨਾਨਕ ਦੇਵ ਜੀ ਨੇ ਇਸ (ਹਿੰਦੂ ਮਤ ਦੀ) ਆਰਤੀ ਦਾ ਨਿਸ਼ੇਧ ਕਰ ਕੇ ਕਰਤਾਰ ਦੀ ਪ੍ਰਾਕ੍ਰਿਤ (ਕੁਦਰਤ) ਦੀ ਮਹਿਮਾ ਦੱਸੀ ਹੈ। ਦੇਖੋ—'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ...' (ਧਨਾਸਰੀ ਮ: ੧)" *(ਮਹਾਨ ਕੋਸ਼, ੭੮)*

***ਨੋਟ :*** ਹਿੰਦੂ ਮਤ ਵਿਚ ਦੀਵੇ ਜਗਾ ਕੇ ਦੇਵੀ ਦੇਵਤਿਆਂ ਅੱਗੇ ਆਰਤੀ ਕੀਤੀ ਜਾਂਦੀ ਹੈ, ਪਰ ਸਤਿਗੁਰਾਂ ਨੇ ਕੁਦਰਤ ਵੱਲੋਂ ਭਵ-ਖੰਡਨ ਵਾਹਿਗੁਰੂ ਦੀ ਨਿਰੰਤਰ ਹੋ ਰਹੀ ਆਰਤੀ ਦਾ ਗਿਆਨ ਬਖ਼ਸ਼ ਕੇ ਜਗਿਆਸੂਆਂ ਲਈ ਸਰਬ-ਕਲਾ-ਸਮਰੱਥ ਕਰਤਾਰ ਦੀ ਪੂਜਾ ਦਾ ਵਿਧਾਨ ਕੀਤਾ ਹੈ ਅਤੇ ਕੁਦਰਤਿ ਵੱਲੋਂ ਉਸ ਦੀ ਨਿਰੰਤਰ ਹੋ ਰਹੀ ਵਿਸਮਾਦ-ਜਨਕ ਆਰਤੀ ਦਾ ਅਨੰਦ ਮਾਨਣ ਦਾ ਉਪਦੇਸ਼ ਕੀਤਾ ਹੈ।

ਸਿੱਖ ਧਰਮ ਦੇ ਪੂਰਬ ਕਾਲ ਵਿਚ ਆਰਤੀ ਗਾਉਣ ਦੀ ਮਰਿਆਦਾ ਦਾ ਸੰਕੇਤ ਭਾਈ ਗੁਰਦਾਸ ਜੀ ਦੀ ਬਾਣੀ ਵਿੱਚੋਂ ਮਿਲਦਾ ਹੈ :

**ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥** *(ਵਾਰ ੧, ਪਉੜੀ ੩੮)*

'ਆਰਤੀ' ਨਾਮ ਦੀ ਕੋਈ ਵਿਸ਼ੇਸ਼ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ, ਪਰ ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਸ਼ਬਦ 'ਗਗਨ ਮੈ ਥਾਲੁ ਰਵਿ ਚੰਦੁ ਦੀਪਕੁ ਬਨੇ...' ਨਾਲ ਧਨਾਸਰੀ ਰਾਗ ਅਤੇ ਪ੍ਰਭਾਤੀ ਰਾਗ ਦੇ ਕੁਝ ਸ਼ਬਦ ਜਿਨ੍ਹਾਂ ਵਿਚ 'ਆਰਤੀ' ਸ਼ਬਦ ਆਉਂਦਾ ਹੈ, ਸੰਮਿਲਤ ਕਰ ਕੇ ਇਸ ਸੰਗ੍ਰਹਿ ਨੂੰ 'ਆਰਤੀ' ਦੀ ਸੰਗਯਾ ਦਿੱਤੀ ਗਈ ਹੈ। ਵੱਖ-ਵੱਖ ਗੁਟਕਿਆਂ ਵਿਚ ਆਰਤੀ ਦੇ ਸ਼ਬਦਾਂ ਦੀ ਗਿਣਤੀ ਵਿਚ ਇਕਸਾਰਤਾ ਨਹੀਂ। ਸਾਰਿਆਂ ਦਾ ਮਜ਼ਮੂਨ ਲਗਪਗ ਮਿਲਦਾ ਜੁਲਦਾ ਹੈ, ਕਿ ਗੁਰਸਿੱਖਾਂ ਲਈ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਹੀ ਧੂਪ, ਦੀਪ, ਘ੍ਰਿਤ, ਫੁਲ ਆਦਿ ਆਰਤੀ ਦੀ ਸਮੱਗਰੀ ਹੈ। ਜੀਵਨ ਦੇ ਸਫਲ ਨਿਰਬਾਹ ਲਈ ਉਹਨਾਂ ਦੀਆਂ ਸਾਰੀਆਂ ਯੋਗ ਮੰਗਾਂ, ਭਾਵੇਂ ਪਦਾਰਥਕ ਹੋਣ ਜਾਂ ਅਧਿਆਤਮਿਕ, ਆਪਣੇ ਵਾਹਿਗੁਰੂ ਅੱਗੇ ਹੀ ਹੁੰਦੀਆਂ ਹਨ, ਕਿਸੇ ਦੇਵੀ-ਦੇਵਤੇ ਅੱਗੇ ਨਹੀਂ।

ਸਮੁੱਚੇ ਤੌਰ 'ਤੇ, ਗੁਰਬਾਣੀ ਰਾਹੀਂ ਕੀਤੀ ਆਰਤੀ ਜਗਿਆਸੂ ਨੂੰ ਬਹੁ-ਦੇਵ ਪੂਜਾ ਅਤੇ ਕਰਮ-ਕਾਂਡ ਤੋਂ ਹੋੜ ਕੇ ਕੇਵਲ ਵਾਹਿਗੁਰੂ ਦੀ ਨਾਮ-ਸਿਮਰਨ-ਮਈ ਪੂਜਾ ਦ੍ਰਿੜ੍ਹ ਕਰਾਉਂਦੀ ਹੈ ਅਤੇ ਕੇਵਲ ਅਕਾਲ ਪੁਰਖ ਪਰਾਇਣ ਹੋਣ ਦੀ ਪ੍ਰੇਰਨਾ ਦੇਂਦੀ ਹੈ।

## ੮. ਅਲਾਹਣੀਆਂ

੧. "ਸੰਗਯਾ, ਸ਼ਲਾਘਾ, ਉਸਤਤਿ ਦੀ ਕਵਿਤਾ। ਉਹ ਗੀਤ, ਜਿਸ ਵਿਚ ਕਿਸੇ ਦੇ ਗੁਣ ਗਾਏ ਜਾਣ, ਖ਼ਾਸ ਕਰਕੇ ਮੋਏ ਹੋਏ ਪ੍ਰਾਣੀ ਦੇ ਗੁਣ ਕਰਮ ਕਹਿ ਕੇ ਜੋ ਗੀਤ ਗਾਇਆ ਜਾਂਦਾ ਹੈ, ਉਸ ਦਾ ਨਾਉਂ ਅਲਾਹਣੀ ਹੈ।" *(ਮਹਾਨ ਕੋਸ਼, ੬੪)*

੨. "ਕੀਰਨੇ ਕਰਨ ਦਾ ਵਿਰਲਾਪ। ਨਾਇਣ ਦਾ ਮ੍ਰਿਤੁ ਵਿਰਲਾਪ, ਜੋ ਮੁਰਦੇ ਪਰ ਕੀਰਨੇ ਕਰਦੀ ਅਤੇ ਉਸ ਦੇ ਸਾਕ ਸਨਬੰਧੀ ਬੀਬੀਆਂ ਨੂੰ ਪਿਟਾਉਂਦੀ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ੭੯)*

***ਨੋਟ:*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਡਹੰਸੁ ਰਾਗ ਵਿਚ 'ਅਲਾਹਣੀਆਂ' ਸਿਰਲੇਖ ਵਾਲੀ ਮਹਲਾ ੧ ਅਤੇ ਮਹਲਾ ੩ ਦੀ ਬਾਣੀ ਅੰਕਿਤ ਹੈ, ਜਿਸ ਦੁਆਰਾ ਸਾਰੇ ਦ੍ਰਿਸ਼ਟਮਾਨ ਮਾਇਕੀ ਪਸਾਰੇ ਦੀ ਤੁੱਛਤਾ ਅਤੇ ਨਾਸ਼ਮਾਨਤਾ ਦਰਸਾ ਕੇ ਅਤੇ ਇਸ ਤਰ੍ਹਾਂ ਜੀਵ ਦੇ ਮਨ ਨੂੰ ਦ੍ਰਵੀਭੂਤ ਕਰ ਕੇ ਆਪਣੇ ਅਸਲੀ ਸਥਾਈ ਅਤੇ ਸਦੀਵੀ ਸਖਾ (ਅਕਾਲ ਪੁਰਖ) ਨਾਲ ਜੁੜੇ ਰਹਿਣ ਅਤੇ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਕੀਤਾ ਹੋਇਆ ਹੈ।

ਪੁਰਾਤਨ ਕਾਲ ਵਿਚ ਇਹ ਮਰਿਆਦਾ ਸੀ ਕਿ ਪ੍ਰਾਣੀ ਦਾ ਸਸਕਾਰ ਕਰਨ ਉਪਰੰਤ ਸਾਰੇ ਇਕਤ੍ਰ ਹੋਏ ਸੱਜਣ ਸਨਬੰਧੀ ਗੁਰਦੁਆਰਾ ਸਾਹਿਬ ਵਿਖੇ ਹਾਜ਼ਰ ਹੁੰਦੇ ਅਤੇ ਓਥੇ ਗ੍ਰੰਥੀ ਸਿੰਘ ਜੀ 'ਅਲਾਹਣੀਆਂ' ਅਤੇ ਸੋਹਿਲੇ ਦਾ ਪਾਠ ਕਰਦੇ ਸਨ। ਹੁਣ ਸ਼ਾਇਦ ਮਨੁੱਖੀ ਰੁਝੇਵਿਆਂ ਕਾਰਨ ਕੇਵਲ 'ਸੋਹਿਲੇ' ਦਾ ਪਾਠ ਹੀ ਕੀਤਾ ਜਾਂਦਾ ਹੈ।

## ੯. ਏਕੁ ਸੁਆਨੁ ਕੈ ਘਰਿ ਗਾਵਣਾ

"ਜਿਸ ਸੁਰ ਪ੍ਰਸਾਰ ਦੇ ਨਿਯਮ ਅਨੁਸਾਰ ਸਿਰੀ ਰਾਗ ਦਾ ਸ਼ਬਦ 'ਏਕੁ ਸੁਆਨੁ ਦੁਇ ਸੁਆਨੀ ਨਾਲਿ... (ਸਿਰੀ ਰਾਗੁ ਮ: ੧, ਘਰੁ ੪)' ਗਾਈਦਾ ਹੈ, ਉਸੇ ਵਿਚ ਇਹ ਸ਼ਬਦ ਗਾਉਣ ਦੀ ਹਦਾਇਤ ਹੈ।" *(ਮਹਾਨ ਕੋਸ਼, ੯੮)*

***ਨੋਟ:*** ਉਪਰੋਕਤ ਸੂਚਨਾ 'ਏਕੁ ਸੁਆਨੁ ਕੈ ਘਰਿ ਗਾਵਣਾ' ਸ੍ਰੀ ਕਬੀਰ ਜੀ ਦੇ ਸਿਰੀ ਰਾਗ ਵਿਚ ਪੰਨਾ ੯੧ ਉੱਤੇ ਅੰਕ ॥੧॥ਰਹਾਉ ਦੂਜਾ॥ ਵਾਲੇ ਸ਼ਬਦ 'ਜਨਨੀ ਜਾਨਤ ਸੁਤੁ ਬਡਾ ਹੋਤੁ ਹੈ' ਦੇ ਸਿਰਲੇਖ ਵਿਚ ਅੰਕਿਤ ਹੈ। ਇਸ ਪ੍ਰਕਾਰ ਦੀਆਂ ਹੋਰਥੇ ਆਈਆਂ ਸੂਚਨਾਂ ਲਈ ਦੇਖੋ:

(੧) 'ਯਾਨੜੀਏ ਕੈ ਘਰਿ' [ਬਿਲਾਵਲੁ ਮ: ੫, ਅੰਕ ॥੪॥੧॥੪॥]

(੨) 'ਪਹਰਿਆ ਕੈ ਘਰਿ' [ਸਿਰੀ ਰਾਗੁ ਭਗਤ ਬੇਣੀ ਜੀ, ਅੰਕ ੫ (ਇਹ ਅੰਕ ਸ਼ਬਦ ਦੇ ਪਦਿਆਂ ਦੀ ਗਿਣਤੀ ਦਾ ਸੂਚਕ ਹੈ)]

(੩) 'ਰਹੋਏ ਕੇ ਛੰਤ ਕੇ ਘਰਿ' [ਗਉੜੀ ਬੈਰਾਗਣਿ ਮ: ੫, ਅੰਕ ॥੪॥੬॥੧੧੭॥]

ਉਪਰੋਕਤ ਸੂਚਨਾਵਾਂ ਦਾ ਵੇਰਵਾ ਵੱਖਰਾ ਵੱਖਰਾ ਦਿੱਤਾ ਗਿਆ ਹੈ।

## ੧੦. ਇਕ-ਤੁਕਾ

"ਸੰਗਯਾ, ਤੁਕਾਂਤ ਮਿਲਣ ਵਾਲੀਆਂ ਦੋ ਤੁਕਾਂ ਦਾ ਪਦ, ਜਿਸ ਦੇ ਅੰਤ ਅੰਗ ਹੁੰਦਾ ਹੈ। ਗਾਉਣ ਸਮੇਂ ਇਨ੍ਹਾਂ ਦੋ ਤੁਕਾਂ ਦੀ ਇਕ ਹੀ ਤੁਕ ਹੋਇਆ ਕਰਦੀ ਹੈ। ਗੁਰਬਾਣੀ ਵਿਚ 'ਇਕ-ਤੁਕੇ' ਸਿਰਲੇਖ ਹੇਠ ਅਨੇਕ ਸ਼ਬਦ ਦੇਖੀਦੇ ਹਨ, ਦੇਖੋ ਰਾਗ ਬਸੰਤ ਵਿਚ 'ਜਿਉ ਪਸਰੀ ਸੂਰਜ ਕਿਰਣ ਜੋਤਿ'।" *(ਮਹਾਨ ਕੋਸ਼, ੧੨੧)*

ਜਿਵੇਂ ਜਿਸ ਸ਼ਬਦ ਦੇ ਹਰੇਕ ਪਦੇ ਵਿਚ ਮਿਲਵੇਂ ਤੁਕਾਂਤ ਵਾਲੀਆਂ ਛੋਟੀਆਂ ਦੋ ਦੋ ਪੰਗਤੀਆਂ ਹੋਣ, ਪਰ ਇਕ ਸੰਪੂਰਨ ਵਿਚਾਰ ਉਹਨਾਂ ਨੂੰ ਇਕੱਠਿਆਂ (ਇਕ ਤੁਕ ਵਾਂਗ) ਉਚਾਰਣ ਨਾਲ ਸਪੱਸ਼ਟ ਹੁੰਦਾ ਹੋਵੇ, ਉਸ ਨੂੰ ਇਕ-ਤੁਕਾ ਆਖੀਦਾ ਹੈ। ਜਿਵੇਂ:

| ***ਪੰਨਾ*** | ***ਸਿਰਲੇਖ*** | ***ਆਰੰਭਕ ਤੁਕਾਂ*** |
|---|---|---|
| ੪੭੮ | ਆਸਾ ਸ੍ਰੀ ਕਬੀਰ ਜੀਉ ਕੇ ਚਉਪਦੇ ਇਕਤੁਕੇ | ਸਨਕ ਸਨੰਦ ਅੰਤੁ ਨਹੀ ਪਾਇਆ॥ ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥੧॥ |
| | | ***ਨੋਟ:*** ੪॥੧॥੧੦॥ ਤੋਂ ੪॥੪॥੧੩॥ ਤਕ ਅਜਿਹੇ ਚਾਰ 'ਇਕਤੁਕੇ' ਹਨ। |
| ੪੮੩ | ਆਸਾ॥ ਤਿਪਦਾ॥ ਇਕਤੁਕਾ॥ | ਕੀਓ ਸਿੰਗਾਰੁ ਮਿਲਨ ਕੇ ਤਾਈ॥ ਹਰਿ ਨ ਮਿਲੇ ਜਗਜੀਵਨ ਗੁਸਾਈ॥੧॥ |

ਸਾਧਾਰਨ ਤੌਰ 'ਤੇ ਵੇਖਣ ਨਾਲ ਇਹ ਸ਼ਬਦ ਦੁਤੁਕੇ ਭਾਸਦੇ ਹਨ, ਪਰ ਅਸਲ ਵਿਚ ਇਹ ਇਕਤੁਕੇ ਹਨ, ਜਿਹਾ ਕਿ ਇਹਨਾਂ ਦੇ ਸਿਰਲੇਖ ਤੋਂ ਸਿੱਧ ਹੁੰਦਾ ਹੈ।

## ੧੧. ਸਹਸਕ੍ਰਿਤੀ ਸਲੋਕ

੧. "ਸੰਗਯਾ, ਸੰਸਕ੍ਰਿਤ, ਪਾਲੀ ਅਤੇ ਪ੍ਰਾਕ੍ਰਿਤ ਤੋਂ ਬਣੀ ਹੋਈ ਇਕ ਭਾਸ਼ਾ, ਜਿਸ ਦਾ ਨਾਉਂ 'ਗਾਥਾ' ਭੀ ਹੈ। ਇਸੇ ਵਿਚ ਸਲੋਕ ਸਹਸਕ੍ਰਿਤੀ ਲਿਖੇ ਗਏ ਹਨ।" *(ਮਹਾਨ ਕੋਸ਼, ੧੦੨)*

੨. "ਸਹਸਕ੍ਰਿਤੀ ਇਕ ਪ੍ਰਕਾਰ ਦੀ ਪ੍ਰਾਕ੍ਰਿਤ ਭਾਸ਼ਾ, ਜੋ ਸੰਸਕ੍ਰਿਤ ਨਾਲ ਮਿਲਦੀ-ਜੁਲਦੀ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ੧੪੮)*

੩. "ਸਹਸਕ੍ਰਿਤੀ ਲਫ਼ਜ਼ 'ਸਹਸ', ਸੰਸਕ੍ਰਿਤ ਦੇ ਲਫ਼ਜ਼ 'ਸੰਸ' ਤੋਂ ਪ੍ਰਾਕ੍ਰਿਤ ਰੂਪ ਹੈ, ਜਿਵੇਂ ਲਫ਼ਜ਼ 'ਸੰਸ਼ਯ' ਤੋਂ ਪ੍ਰਾਕ੍ਰਿਤ ਰੂਪ 'ਸਹਸਾ' ਜਾਂ 'ਸੰਹਸਾ' ਹੈ। ਸੋ, ਇਹ ਸਲੋਕ, ਜਿਨ੍ਹਾਂ ਦਾ ਸਿਰਲੇਖ 'ਸਹਸਕ੍ਰਿਤੀ' ਹੈ, ਸੰਸਕ੍ਰਿਤ ਦੇ ਨਹੀਂ ਹਨ। ਸਹਸਕ੍ਰਿਤੀ ਲਫ਼ਜ਼ 'ਸੰਸਕ੍ਰਿਤ' ਦਾ ਪ੍ਰਾਕ੍ਰਿਤ ਰੂਪ ਹੈ।" *(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦਸਵੀਂ, ਪੰਨਾ ੧੨)*

***ਨੋਟ :*** 'ਸਹਸਕ੍ਰਿਤੀ' ਸਲੋਕ 'ਮਹਲਾ ੧' ਦੇ ੪, ਅਤੇ 'ਮਹਲਾ ੫' ਦੇ ੬੭, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹਨ। 'ਗਾਥਾ' ਨਾਮ ਦੀ ਬਾਣੀ ਵੀ 'ਸਹਸਕ੍ਰਿਤੀ' ਨਾਲ ਮਿਲਦੀ-ਜੁਲਦੀ ਹੈ। 'ਸਹਸਕ੍ਰਿਤੀ' ਸਾਹਿਤਕ ਭਾਸ਼ਾ ਹੈ ਅਤੇ 'ਗਾਥਾ' ਲੋਕ-ਬੋਲੀ।

## ੧੨. ਸੋਹਿਲਾ/ਕੀਰਤਨ ਸੋਹਿਲਾ

"੧ ਆਨੰਦ ਦਾ ਗੀਤ, ਸ਼ੋਭਨ ਸਮੇਂ ਵਿਚ ਗਾਇਆ ਜਾਣ ਵਾਲਾ ਗੀਤ।...੩ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸੋਹਿਲਾ' ਸਿਰਲੇਖ ਹੇਠ ਇਕ ਖ਼ਾਸ ਬਾਣੀ, ਜਿਸ ਦਾ ਪੜ੍ਹਨਾ ਸੌਣ ਵੇਲੇ ਵਿਧਾਨ ਹੈ। 'ਤਿਤੁ ਘਰਿ ਗਾਵਹੁ ਸੋਹਿਲਾ...' ਅਥਵਾ 'ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ' ਪਾਠ ਆਉਣ ਕਰਕੇ ਇਹ 'ਸੋਹਿਲਾ' ਸੰਗਯਾ ਹੋਈ ਹੈ।" *(ਮਹਾਨ ਕੋਸ਼, ੧੭੩)*

***ਨੋਟ :*** (ੳ) ਇਹ ਪਾਵਨ ਬਾਣੀ ਗੁਰਸਿੱਖਾਂ ਦੇ ਨਿਤ-ਨੇਮ ਵਿਚ ਸ਼ਾਮਲ ਹੈ ਅਤੇ ਇਸ ਦਾ ਪਾਠ ਰਾਤ ਨੂੰ ਬਿਰਾਜਣ ਸਮੇਂ ਕੀਤੇ ਜਾਣ ਦਾ ਹੁਕਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖਾਸਨ ਦੀ ਸੇਵਾ ਵੇਲੇ ਵੀ ਇਸ ਬਾਣੀ ਦਾ ਪਾਠ ਕੀਤੇ ਜਾਣ ਦਾ ਵਿਧਾਨ ਹੈ। ਇਸ ਤੋਂ ਇਲਾਵਾ ਮਿਰਤਕ ਪ੍ਰਾਣੀ ਦੇ ਸਸਕਾਰ (ਅਗਨ-ਭੇਟ) ਸਮੇਂ ਭੀ ਇਸ ਪਾਵਨ ਬਾਣੀ ਦਾ ਪਾਠ ਕੀਤਾ ਜਾਂਦਾ ਹੈ।

(ਅ) ਹੱਥ-ਲਿਖਤ ਬੀੜਾਂ ਅੰਦਰ 'ਤਤਕਰਾ ਰਾਗਾਂ ਕਾ' ਵਿਚ 'ਸੋਹਿਲਾ ਪੰਚ ਸਬਦ' (ਅਤੇ ਕਈ ਹੱਥ-ਲਿਖਤਾਂ ਵਿਚ 'ਸੋਹਿਲਾ ਆਰਤੀ ਪੰਚ ਸ਼ਬਦ') ਸੂਚਨਾ ਅੰਕਿਤ ਮਿਲਦੀ ਹੈ। ਹੇਠ ਲਿਖੇ ਪੰਜ ਸ਼ਬਦਾਂ ਦੇ ਸੰਗ੍ਰਹਿ ਦੀ ਸੰਗਯਾ 'ਸੋਹਿਲਾ' ਹੈ :

੧. **ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ ॥**
**"ਜੈ ਘਰਿ ਕੀਰਤਿ ਆਖੀਐ..." ਅੰਕ ॥੪॥੧॥**

੨. **ਰਾਗੁ ਆਸਾ ਮਹਲਾ ੧ ॥**
**"ਛਿਅ ਘਰ ਛਿਅ ਗੁਰ ਛਿਅ ਉਪਦੇਸ ॥" ਅੰਕ ॥੪॥੨॥**

੩. **ਰਾਗੁ ਧਨਾਸਰੀ ਮਹਲਾ ੧ ॥**
**"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ..." ਅੰਕ ॥੪॥੩॥**

੪. **ਰਾਗੁ ਗਉੜੀ ਪੂਰਬੀ ਮਹਲਾ ੪ ॥**
**"ਕਾਮਿ ਕਰੋਧਿ ਨਗਰੁ ਬਹੁ ਭਰਿਆ..." ਅੰਕ ॥੪॥੪॥**

੫. **ਰਾਗੁ ਗਉੜੀ ਪੂਰਬੀ ਮਹਲਾ ੫ ॥**
**"ਕਰਉ ਬੇਨੰਤੀ ਸੁਣਹੁ ਮੇਰੇ ਮੀਤਾ..." ਅੰਕ ੪॥੫॥**

(ੲ) ਇਸ ਬਾਣੀ ਵਿਚ ਆਈ ਤੁਕ 'ਤਿਤੁ ਘਰਿ ਗਾਵਹੁ ਸੋਹਿਲਾ...' ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਇਹ (ਸੋਹਿਲਾ) ਬਾਣੀ ਗਾਉਣ ਲਈ ਹੈ। ਸ਼ਾਇਦ ਇਸ ਲਈ ਹੀ ਆਮ ਤੌਰ 'ਤੇ ਇਹ ਬਾਣੀ 'ਕੀਰਤਨ ਸੋਹਿਲਾ' ਕਰਕੇ ਜ਼ਿਆਦਾ ਪ੍ਰਚਲਿਤ ਹੈ, ਭਾਵੇਂ ਬਾਣੀ ਦਾ ਸਿਰਲੇਖ ਕੇਵਲ 'ਸੋਹਿਲਾ' ਹੀ ਹੈ।

## ੧੩. ਸੁਖਮਨੀ

ਸੁਖਮਨੀ ਬਹੁ-ਅਰਥਕ ਸ਼ਬਦ ਹੈ। ਇਸ ਦਾ ਪ੍ਰਮਾਣੀਕ ਅਰਥ ਹੈ—'ਮਨ ਨੂੰ ਸੁਖ ਦੇਣ ਵਾਲੀ'। 'ਸੁਖਮਨੀ' ਗਉੜੀ ਰਾਗ ਵਿਚ ਮਹਲਾ ੫ ਦੀ ਇਕ ਵਿਸ਼ੇਸ਼ ਬਾਣੀ ਹੈ, ਜਿਸ ਦੀਆਂ ੨੪ ਅਸਟਪਦੀਆਂ ਹਨ। ਹਰ ਅਸਟਪਦੀ ਦੇ ਆਰੰਭ ਵਿਚ ਇਕ ਇਕ ਸਲੋਕ ਹੈ।

ਅਸਟਪਦੀਆਂ ਦੇ ਹਰੇਕ ਪਦੇ ਵਿਚ ਦਸ ਦਸ ਤੁਕਾਂ ਹਨ। ਪਹਿਲੀ ਅਸਟਪਦੀ ਵਿਚ ਪਹਿਲੇ ਪਦੇ ਮਗਰੋਂ 'ਰਹਾਉ' ਦੀਆਂ ਦੋ ਵੱਖਰੀਆਂ ਤੁਕਾਂ ਹਨ, ਜਿਨ੍ਹਾਂ ਵਿਚ ਇਸ ਪਾਵਨ ਬਾਣੀ ਦਾ ਕੇਂਦਰੀ ਭਾਵ ਗੁੰਫ਼ਤ ਕੀਤਾ ਹੋਇਆ ਹੈ:

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥**

ਇਸ ਬਾਣੀ ਦੀ ਮਹਿਮਾ ੨੪ਵੀਂ ਅਸਟਪਦੀ ਵਿਚ ਇਹਨਾਂ ਸ਼ਬਦਾਂ ਦੁਆਰਾ ਦਰਸਾਈ ਹੋਈ ਹੈ:

**ਸੁਖਮਨੀ ਸਹਜ ਗੋਬਿੰਦ ਗੁਨ ਨਾਮ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ॥... (ਪਦਾ ੫)।**
**ਸਭ ਤੇ ਊਚ ਤਾ ਕੀ ਸੋਭਾ ਬਨੀ॥ ਨਾਨਕ ਇਹ ਗੁਣਿ ਨਾਮੁ ਸੁਖਮਨੀ॥ (ਪਦਾ ੮)।**

ਇਸ ਬਾਣੀ ਦੀ ਬੋਲੀ ਅਤੇ ਕਾਵਿ-ਬਣਤਰ ਬਹੁਤ ਸਰਲ ਅਤੇ ਸੁਖੈਨ ਹੈ, ਜਿਸ ਸਦਕਾ ਇਹ ਬਾਣੀ ਸਹਿਜੇ ਹੀ ਕੰਠ ਹੋ ਜਾਂਦੀ ਹੈ, ਅਤੇ ਇਸ ਦਾ ਭਾਵ-ਅਰਥ ਪੂਰੀ ਤਰ੍ਹਾਂ ਸਮਝ-ਗੋਚਰੇ ਹੋ ਜਾਂਦਾ ਹੈ। ਇਸ ਬਾਣੀ ਦਾ ਪਾਠ ਆਮ ਤੌਰ 'ਤੇ ਹਰ ਰੋਜ਼ ਸਵੇਰੇ 'ਆਸਾ ਕੀ ਵਾਰ' ਦੇ ਕੀਰਤਨ ਤੋਂ ਪਹਿਲਾਂ ਗੁਰਦੁਆਰਿਆਂ ਵਿਚ ਕੀਤਾ ਜਾਂਦਾ ਹੈ।

## ੧੪. ਸੁਚਜੀ

"ਵਿ, ਸ਼ੁਭ ਅਚਾਰ ਵਾਲੀ। ਨੇਕ ਚਲਨ ਵਾਲੀ।...ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੂਹੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸੁਚਜੀ' ਸਿਰਲੇਖ ਹੇਠ ਉਤਮ ਇਸਤ੍ਰੀ ਸਿਖਿਆ ਦਿੱਤੀ ਹੈ। ਦੇਖੋ ਸ਼ਬਦ 'ਜਾ ਤੂ ਤਾ ਮੈ ਸੁਭ ਕੋ...'।"

*(ਮਹਾਨ ਕੋਸ਼, ੧੫੮)*

***ਨੋਟ:*** ਸੂਹੀ ਰਾਗ ਵਿਚ 'ਸੁਚਜੀ' ਸਿਰਲੇਖ ਵਾਲਾ ਮਹਲਾ ੧ ਦਾ ਸ਼ਬਦ 'ਜਾ ਤੂ ਤਾ ਮੈ ਸਭੁ ਕੋ...' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੬੨ ਉੱਤੇ ਹੈ ਅਤੇ ਇਸ ਦਾ ਅੰਕ ॥੨॥ ਹੈ। ਇਸ ਸ਼ਬਦ ਦੀਆਂ ਦਸ ਤੁਕਾਂ ਹਨ। ਪਦਿਆਂ ਦਾ ਕੋਈ ਅੰਕ ਦਿੱਤਾ ਹੋਇਆ ਨਹੀਂ।

ਇਸ ਸ਼ਬਦ ਵਿਚ ਭਾਣੇ ਵਿਚ ਸ਼ਾਕਰ ਰਹਿਣ ਦਾ ਉਪਦੇਸ਼ ਹੈ। ਭਾਵ, ਇਹ ਕਿ ਭਾਣੇ ਵਿਚ ਰਹਿਣਾ ਜੀਵਨ ਦਾ ਵੱਡਾ ਸੁਚੱਜ ਹੈ।

**ਉਚਾਰਣ ਸੰਬੰਧੀ :** ਗੁਰਬਾਣੀ-ਪਾਠ ਦੇ ਸੁਸਿਖਿਅਤ ਸੰਪ੍ਰਦਾਈ ਗਿਆਨੀ 'ਸੁਚਜੀ' ਸ਼ਬਦ ਦਾ ਉਚਾਰਣ ਇਸ ਦੇ ਅੰਤਲੇ 'ਜ' ਅੱਖਰ ਦੀ ਧੁਨੀ ਨੂੰ ਦੁੱਤ ਕਰਕੇ ਕਰਦੇ ਹਨ। ਅਜੋਕੀ ਪੰਜਾਬੀ ਵਿਚ ਕਿਸੇ ਅੱਖਰ ਦੀ ਧੁਨੀ ਨੂੰ ਦੁੱਤ ਕਰਨ ਲਈ ਬਣਾਏ ਗਏ ਨਵੇਂ ਚਿੰਨ੍ਹ 'ਅੱਧਕ' ( ੱ ) ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇਂ ਸੁਚੱਜੀ, ਮੁਸੱਲਾ, ਮਸੱਕਤਿ, ਉਚੱਕਾ, ਆਦਿ। ਪੁਰਾਣੀ ਪੰਜਾਬੀ ਵਿਚ ਅਤੇ ਗੁਰਬਾਣੀ ਵਿਚ ਅੱਧਕ ਚਿੰਨ੍ਹ ਦੀ ਵਰਤੋਂ ਮੂਲੋਂ ਹੀ ਨਹੀਂ ਮਿਲਦੀ, ਪਰ ਉਂਜ ਕਈ ਸ਼ਬਦਾਂ ਦੇ ਉਚਾਰਣ ਵਿਚ ਕੁਝ ਨਿਸਚਿਤ ਅੱਖਰਾਂ ਦੀ ਧੁਨੀ ਨੂੰ ਦੁੱਤ ਕਰ ਕੇ ਉਚਾਰਣ ਦੀ ਪ੍ਰਥਾ ਪੁਰਾਤਨ ਹੈ, ਜੋ ਸੰਪ੍ਰਦਾਈ ਸੁਸਿਖਿਅਤ ਗਿਆਨੀਆਂ ਦੁਆਰਾ ਗਿਆਤ ਵਿਚ ਆਈ ਹੈ।

## ੧੫. ਸਦੁ

"ਸੰਸਕ੍ਰਿਤ 'ਸਬਦ' ਦਾ ਪ੍ਰਾਕ੍ਰਿਤ ਰੂਪ 'ਸਦੁ' ਹੈ ਤੇ ਪੰਜਾਬੀ ਰੂਪ 'ਸੱਦ'। ਮੁਰਾਦ ਗ਼ਾਲਬਨ ਵਾਹਿਗੁਰੂ ਦੇ ਦਰੋਂ ਗੁਰੂ ਅਮਰਦਾਸ ਜੀ ਨੂੰ ਸੱਦਾ ਆਉਣ ਤੋਂ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ਭਾਗ ੧, ਪੰਨਾ ੧੯੨)*

***ਨੋਟ:*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਮਕਲੀ ਰਾਗ ਵਿਚ ਪੰਨਾ ੯੨੩-੨੪ ਉੱਤੇ ਅੰਕਿਤ 'ਸਦੁ' ਬਾਣੀ ਸ੍ਰੀ ਬਾਬਾ

ਸੁੰਦਰ ਜੀ ਦੀ ਰਚਨਾ ਹੈ, ਜੋ ਸ੍ਰੀ ਗੁਰੂ ਅਮਰਦਾਸ ਜੀ ਦੇ ਪੜੋਤ੍ਰੇ ਸਨ। ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਸਨ ਅਤੇ ਅੱਗੋਂ ਉਹਨਾਂ ਦੇ ਸਪੁੱਤਰ ਬਾਬਾ ਅਨੰਦ ਜੀ ਹੋਏ। ਬਾਬਾ ਸੁੰਦਰ ਜੀ ਬਾਬਾ ਅਨੰਦ ਜੀ ਦੇ ਸਪੁੱਤਰ ਸਨ।

'ਸਦੁ' ਬਾਣੀ ਵਿਚ ਨਿਰੂਪਣ ਕੀਤਾ ਗਿਆ ਹੈ ਕਿ ਰੱਬੀ ਸੱਦਾ ਆਉਣ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਖੇੜਾ ਅਤੇ ਉਮਾਹਾ ਹੋਇਆ। ਸਤਿਗੁਰਾਂ ਨੇ ਆਪਣੇ ਨਾਦੀ ਅਤੇ ਬਿੰਦੀ ਸਾਰੇ ਪਰਿਵਾਰ ਨੂੰ ਇਸ ਕਥਿਤ ਸ਼ੋਕ ਸਮੇਂ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਕਰਤਾ ਪੁਰਖ ਦਾ ਭਾਣਾ ਮਿੱਠਾ ਕਰ ਕੇ ਮੰਨਣ ਦਾ ਉਪਦੇਸ਼ ਕੀਤਾ ਅਤੇ ਰੋਣ ਪਿੱਟਣ ਦੀ ਬਜਾਏ ਅਕਾਲ ਪੁਰਖ ਦਾ ਸ਼ੁਕਰ ਅਤੇ ਗੁਰਬਾਣੀ ਦਾ ਕੀਰਤਨ ਕਰ ਕੇ ਇਸ ਸਮੇਂ ਨੂੰ ਸਫਲ ਬਣਾਉਣ ਦਾ ਉਪਦੇਸ਼ ਕੀਤਾ। ਇਸੇ ਲਈ ਅਕਾਲ ਚਲਾਣਾ ਕਰ ਗਏ ਵਿਅਕਤੀ ਨਮਿਤ ਕੀਤੇ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਭੋਗ ਉਪਰੰਤ 'ਸਦੁ' ਬਾਣੀ ਦਾ ਪਾਠ ਵਿਸ਼ੇਸ਼ ਤੌਰ 'ਤੇ ਕੀਤਾ ਜਾਂਦਾ ਹੈ।

ਇਸ ਪਾਵਨ ਬਾਣੀ ਵਿਚ ਆਏ ਸ਼ਬਦ 'ਕੇਸੋ ਗੋਪਾਲ' ਤੋਂ ਮੁਰਾਦ ਸੰਸਾਰ ਦੇ ਮਾਲਕ ਪਾਲਕ ਕੇਸ਼ਵ (ਸੁੰਦਰ ਕੇਸਾਂ ਵਾਲੇ—ਵਾਹਿਗੁਰੂ) ਤੋਂ ਹੈ ਅਤੇ 'ਪੰਡਿਤ' ਪਦ ਅਧਿਆਤਮਕ ਸੋਝੀ ਰੱਖਣ ਵਾਲੇ ਗਿਆਨਵਾਨ ਸਿੱਖਾਂ-ਸੰਤਾਂ ਦਾ ਸੂਚਕ ਹੈ। 'ਹਰਿ ਹਰਿ ਪੁਰਾਣ' ਤੋਂ ਮੁਰਾਦ ਰੱਬੀ ਸਿਫ਼ਤਿ-ਸਾਲਾਹ ਤੋਂ ਹੈ ਅਤੇ 'ਹਰਿ ਸਰਿ' ਦਾ ਭਾਵ ਸਾਧ ਸੰਗਤਿ ਹੈ। ਵਿਸ਼ੇਸ਼ ਜਾਣਕਾਰੀ ਲਈ ਵੇਖੋ *ਸਦੁ ਸਟੀਕ* ਕ੍ਰਿਤ ਪ੍ਰੋ: ਸਾਹਿਬ ਸਿੰਘ ਜੀ।

ਇਸ ਪਾਵਨ ਬਾਣੀ ਤੋਂ ਜਿਥੇ ਅਧਿਆਤਮਕ ਅਗਵਾਈ ਮਿਲਦੀ ਹੈ, ਉਥੇ ਇਤਿਹਾਸਕ ਤੱਥਾਂ ਬਾਰੇ ਜਾਣਕਾਰੀ ਵੀ ਮਿਲਦੀ ਹੈ।

## ੧੬. ਸੋ ਦਰੁ

"ਇਕ ਖ਼ਾਸ ਬਾਣੀ, ਜਿਸ ਦਾ ਪਾਠ ਸੰਝ ਵੇਲੇ ਰਹਰਾਸਿ ਵਿਚ ਹੁੰਦਾ ਹੈ। ਇਸ ਦੇ ਮੁੱਢ 'ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ...' ਪਾਠ ਹੋਣ ਕਰਕੇ ਇਹ ਸੰਗਯਾ (ਸੋ ਦਰੁ) ਹੋ ਗਈ ਹੈ।" *(ਮਹਾਨ ਕੋਸ਼, ੧੭੪)*

***ਨੋਟ*** : (ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਬੀੜਾਂ ਦੇ 'ਤਤਕਰਾ ਰਾਗਾਂ ਕਾ' ਵਿਚ 'ਸੋ ਦਰੁ' ਸੰਬੰਧੀ ਅੰਕਿਤ ਸੂਚਨਾ ਇਸ ਪ੍ਰਕਾਰ ਹੈ: 'ਸੋ ਦਰੁ ਪੰਚ ਸਬਦ'। ਇਸ ਵਿਚ ਸੰਕੇਤ ਕੀਤੇ ਪੰਜ ਸ਼ਬਦ ਇਹ ਹਨ:

੧. **ਸੋ ਦਰੁ ਰਾਗੁ ਆਸਾ ਮਹਲਾ ੧ ॥**
   **"ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ..." ਅੰਕ ॥੧॥**
੨. **ਆਸਾ ਮਹਲਾ ੧ ॥**
   **"ਸੁਣਿ ਵਡਾ ਆਖੈ ਸਭੁ ਕੋਇ ॥" ਅੰਕ ॥੪॥੨॥**
੩. **ਆਸਾ ਮਹਲਾ ੧ ॥**
   **"ਆਖਾ ਜੀਵਾ ਵਿਸਰੈ ਮਰਿ ਜਾਉ ॥" ਅੰਕ ॥੪॥੩॥**
੪. **ਰਾਗੁ ਗੂਜਰੀ ਮਹਲਾ ੪ ॥**
   **"ਹਰਿ ਕੇ ਜਨ ਸਤਿਗੁਰ ਸਤ ਪੁਰਖਾ..." ਅੰਕ ॥੪॥੪॥**
੫. **ਰਾਗੁ ਗੂਜਰੀ ਮਹਲਾ ੫ ॥**
   **"ਕਾਹੇ ਰੇ ਮਨ ਚਿਤਵਹਿ ਉਦਮੁ..." ਅੰਕ ॥੪॥੫॥**

'ਸੋ ਦਰੁ' ਅਤੇ 'ਸੋ ਪੁਰਖੁ' ਦੋਵੇਂ 'ਰਹਰਾਸਿ' ਦਾ ਭਾਗ ਹਨ, ਜੋ ਗੁਰਸਿੱਖਾਂ ਦੇ ਨਿਤ-ਨੇਮ ਦੀ ਬਾਣੀ ਹੈ, ਜਿਸ ਦਾ ਪਾਠ ਨਿਤਾਪ੍ਰਤਿ ਸ਼ਾਮ ਨੂੰ ਕਰਨ ਦਾ ਵਿਧਾਨ ਹੈ।

(ਅ) 'ਸੋ ਦਰੁ' ਵਾਲਾ ਸ਼ਬਦ ਸ੍ਰੀ ਜਪੁਜੀ ਸਾਹਿਬ ਵਿਚ ਵੀ ਆਉਂਦਾ ਹੈ, 'ਰਹਰਾਸਿ' ਵਿਚ ਵੀ ਅਤੇ ਰਾਗ ਆਸਾ ਦੇ ਆਰੰਭ ਵਿਚ ਵੀ। ਪਰ ਇਹਨਾਂ ਤਿੰਨਾਂ ਥਾਵਾਂ 'ਤੇ ਅੰਕਿਤ ਸ਼ਬਦ ਵਿਚ ਅੱਖਰਾਂ/ਲਗਾਂ ਦਾ ਥੋੜਾ ਥੋੜਾ ਫ਼ਰਕ ਹੈ। ਇਹਨਾਂ ਦੇ ਪਰਸਪਰ ਫ਼ਰਕ ਦੇ ਵੇਰਵੇ ਲਈ ਦੇਖੋ 'ਅੰਤਿਕਾ (ੳ)'।

## ੧੭. ਸੁਧੁ/ਸੁਧੁ ਕੀਚੇ

੧. "ਸੁਧੁ ਕੀਚੇ, ਸ਼ੋਧਨ ਕਰੋ। ਭੁੱਲ ਦੂਰ ਕਰੋ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗਉੜੀ ਦੀ ਦੂਜੀ ਵਾਰ ਦੇ ਅੰਤ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਭਾਈ ਗੁਰਦਾਸ ਜੀ ਨੂੰ ਆਗਿਆ ਹੈ ਕਿ ਪਾਠ ਅਤੇ ਅੰਗ ਚੰਗੀ ਤਰ੍ਹਾਂ ਦੇਖ ਕੇ, ਜੇ ਕੋਈ ਲਿਖਣ ਵਿਚ ਭੁੱਲ ਹੋਈ ਹੈ, ਤਦ ਦੂਰ ਕਰੋ।" *(ਮਹਾਨ ਕੋਸ਼, ੧੬੦)*

੨. "ਕਈ ਵਾਰਾਂ ਦੇ ਅੰਤ ਵਿਚ 'ਸੁਧੁ' ਆਉਂਦਾ ਹੈ। ਇਸ ਦਾ ਭਾਵ ਹੈ ਕਿ ਲਿਖਤ ਅਸਲ ਨਾਲ ਮੇਲ ਕੇ ਸੋਧੀ ਹੋਈ ਠੀਕ ਹੈ। ਕਈ ਥਾਂ 'ਸੁਧੁ ਕੀਚੇ' ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਆਪਣੇ ਲਿਖਾਰੀ ਭਾਈ ਗੁਰਦਾਸ ਜੀ ਨੂੰ ਚਿਤਾਵਨੀ (ਆਗਿਆ) ਹੈ ਕਿ ਇਸ ਬਾਣੀ (ਲਿਖਤ) ਨੂੰ ਅਸਲ ਨਾਲ ਮੇਲ ਕੇ ਸੋਧ ਲੈਣਾ।" *(ਸ਼ਬਦਾਰਥ, ੯੧)*

***ਨੋਟ:*** (i) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸੁਧੁ' ਅਤੇ 'ਸੁਧੁ ਕੀਚੇ' ਟਿੱਪਣੀਆਂ ਕੇਵਲ ਵਾਰਾਂ ਦੇ ਅੰਤ ਵਿਚ ਅੰਕਿਤ ਮਿਲਦੀਆਂ ਹਨ, ਹੋਰ ਕਿਤੇ ਨਹੀਂ। ਵੇਰਵਾ ਇਸ ਪ੍ਰਕਾਰ ਹੈ:

| *ਰਾਗ ਦਾ ਨਾਮ* | *ਵਾਰ ਦਾ ਮਹਲਾ* | *ਅੰਤਲੀ ਟਿੱਪਣੀ* |
|---|---|---|
| ਸਿਰੀਰਾਗੁ | ਮਹਲਾ ੪ | ਸੁਧੁ |
| ਮਾਝ | ਮਹਲਾ ੧ | ਸੁਧੁ |
| ਗਉੜੀ | ਮਹਲਾ ੪ | ਸੁਧੁ |
| ਗਉੜੀ | ਮਹਲਾ ੫ | ਸੁਧੁ ਕੀਚੇ |
| ਆਸਾ | ਮਹਲਾ ੧ | ਸੁਧੁ |
| ਗੂਜਰੀ | ਮਹਲਾ ੫ | ਸੁਧੁ |
| ਬਿਹਾਗੜਾ | ਮਹਲਾ ੪ | ਸੁਧੁ |
| ਵਡਹੰਸੁ | ਮਹਲਾ ੪ | ਸੁਧੁ |
| ਸੋਰਠਿ | ਮਹਲਾ ੪ | ਸੁਧੁ |
| ਬਿਲਾਵਲੁ | ਮਹਲਾ ੪ | ਸੁਧੁ |
| ਰਾਮਕਲੀ | ਮਹਲਾ ੩ | ਸੁਧੁ |
| ਰਾਮਕਲੀ | ਮਹਲਾ ੫ | ਸੁਧੁ |
| ਮਾਰੂ | ਮਹਲਾ ੩ | ਸੁਧੁ |
| ਸਾਰਗ | ਮਹਲਾ ੪ | ਸੁਧੁ |
| ਮਲਾਰ | ਮਹਲਾ ੧ | ਸੁਧੁ |
| ਕਾਨੜਾ | ਮਹਲਾ ੪ | ਸੁਧੁ |

(ii) ਗੁਰਬਾਣੀ ਦਾ ਪਾਠ ਕਰਦੇ ਸਮੇਂ 'ਸੁਧੁ' ਅਤੇ 'ਸੁਧੁ ਕੀਚੇ' ਟਿੱਪਣੀਆਂ ਉਚਾਰਣ ਦਾ ਭਾਗ ਨਹੀਂ ਹਨ।

## ੧੮. ਸੁਧੰਗ

੧. "ਸੁਧੰਗ, ਸ਼ੁਧ-ਅੰਕ (ਅੰਗ), ਸ਼ੁਧਾਂਕ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਬਦਾਂ ਦੇ ਅੰਗ ਸਹੀ ਵੇਖ ਕੇ ਇਹ ਸ਼ਬਦ ਲਿਖਿਆ ਹੈ ਕਿ ਜੋੜ ਅੰਗਾਂ ਦਾ ਠੀਕ ਹੈ। ਦੇਖੋ ਆਸਾ ਰਾਗ ਵਿਚ ਚੌਥੀ ਪਾਤਸ਼ਾਹੀ ਦਾ ਸ਼ਬਦ 'ਹਉ ਅਨਦਿਨੁ ਹਰਿ ਨਾਮੁ ਕੀਰਤਨ ਕਰਉ' (ਰਾਗੁ ਆਸਾਵਰੀ ਘਰੁ ੧੬ ਕੇ ੨ ਮਹਲਾ ੪ ਸੁਧੰਗ, ਅੰਕ ੨॥੧੪॥੬੬॥) ੨. ਵਿ. ਸ਼ੁਧ ਸੁਰ ਸਹਿਤ 'ਸਾਰੰਗ ਟੋਡੀ ਬਿਭਾਸ ਸੁਧੰਗ' (ਸ. ਲੋਹ)।" *(ਮਹਾਨ ਕੋਸ਼, ੧੬੦)*

੨. "[ਸੰਸਕ੍ਰਿਤ, ਸ਼ੁਧ। ਅਥਵਾ ਸ਼ੁਦ੍ਧਿ + ਅੰਗ] ਇਹ ਸਿਰਲੇਖ ਆਸਾਵਰੀ ਦੇ ਸਿਰ 'ਤੇ ਹੈ, ਜੋ ਮਹਲੇ ੪ ਦੀ ਹੈ। ਆਸਾਵਰੀ ਵੱਖਰਾ ਰਾਗ ਨਹੀਂ ਲਿਖਿਆ ਤੇ ਇਹ ਰਾਗਨੀ ਸ਼ੁਧ ਰਾਗਨੀ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ੧੯੯)*

੩. "ਸ਼ੁਧ ਅੰਗ ਵਾਲੀ, ਸ਼ੁਧ ਸੁਰ ਵਾਲੀ। ਇਥੇ ਆਸਾਵਰੀ ਸ਼ੁਧ ਅੰਗ ਵਾਲੀ ਕਰ ਕੇ ਆਖੀ ਗਈ ਹੈ। ਇਹ ਸੂਚਨਾ ਗਾਉਣ

ਦੀ ਤਰਜ਼ ਬਾਬਤ ਹੈ ਕਿ ੧੬ ਤਾਰ ਵਿਚ ਆਸਾਵਰੀ ਸ਼ੁਧ ਅੰਗ ਵਿਚ ਗਾਵਣ ਵਾਲੀ ਹੈ। 'ਸਰਬ ਲੋਹ' ਅਤੇ 'ਸਾਰੰਗ, ਟੋਡੀ, ਬਿਭਾਸ, ਸੁਧੰਗ' ਆਇਆ ਹੈ।" *(ਸ਼ਬਦਾਰਥ, ੩੬੯)*

***ਨੋਟ :*** 'ਸ਼ਬਦਾਰਥ' ਵਾਲੀ ਟਿੱਪਣੀ ਵਧੇਰੇ ਪ੍ਰਮਾਣੀਕ ਜਾਪਦੀ ਹੈ।

## ੧੯. ਸਿਧ ਗੋਸਟਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਮਕਲੀ ਰਾਗ ਵਿਚ ਮਹਲਾ ੧ ਦੀ ਵਿਸ਼ੇਸ਼ ਬਾਣੀ, ਜਿਸ ਦੇ ੭੩ ਪਦੇ ਹਨ। ਇਸ ਬਾਣੀ ਵਿਚ ਸਿੱਧਾਂ ਨਾਲ ਹੋਈ ਗੋਸ਼ਟੀ ਦਾ ਪ੍ਰਸ਼ਨ-ਉੱਤਰ ਰੂਪ ਵਿਚ ਵਰਣਨ ਹੈ।

ਪਹਿਲੇ ਪਦੇ ਮਗਰੋਂ 'ਰਹਾਉ' ਦੀਆਂ ਇਹ ਦੋ ਪੰਗਤੀਆਂ ਹਨ :

**ਕਿਆ ਭਵੀਐ ਸਚਿ ਸੂਚਾ ਹੋਇ॥ ਸਾਚ ਸਬਦ ਬਿਨੁ ਮੁਕਤਿ ਨ ਕੋਇ॥ (੯੩੮)**

ਇਸ ਬਾਣੀ ਵਿਚ ਜੋਗੀਆਂ ਦੇ ਹਠ-ਜੋਗ ਦਾ ਖੰਡਨ ਕਰ ਕੇ ਗੁਰਮਤਿ ਦਾ ਸਹਜ-ਜੋਗ ਦ੍ਰਿੜ੍ਹ ਕਰਾਇਆ ਹੈ। ਸਹਜ-ਜੋਗ ਦਾ ਮੁਖ-ਸਾਧਨ ਨਾਮ-ਸਿਮਰਨ ਦਰਸਾਇਆ ਹੈ—'ਨਾਮ ਤਤੁ ਸਭ ਹੀ ਸਿਰਿ ਜਾਪੈ॥੫੦॥'

ਇਸ ਪਾਵਨ ਬਾਣੀ ਵਿਚ ਬੜੇ ਸੂਖਮ ਅਧਿਆਤਮਕ ਵਿਸ਼ਿਆਂ ਬਾਰੇ ਗਿਆਨ-ਚਰਚਾ ਹੈ। ਸਮੁੱਚੀ ਗਿਆਨ-ਚਰਚਾ ਦਾ ਤੱਤ ਇਹ ਕੱਢਿਆ ਹੈ ਕਿ ਨਾਮ ਬਗ਼ੈਰ ਜੋਗੁ (ਪ੍ਰਭੂ-ਮਿਲਾਪ) ਸੰਭਵ ਨਹੀਂ। ਯਥਾ :

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ॥੭੨॥ (੯੪੬)**

## ੨੦. ਸੋ ਪੁਰਖੁ

"੩. ਸੰਗਯਾ. ਇਕ ਗੁਰਬਾਣੀ, ਜਿਸ ਦਾ 'ਰਹਰਾਸਿ' ਵਿਚ ਪਾਠ ਕੀਤਾ ਜਾਂਦਾ ਹੈ। 'ਸੋ ਪੁਰਖੁ ਨਿਰੰਜਨੁ...' ਵਾਲੇ ਸ਼ਬਦ ਦੇ ਮੁੱਢ ਪਾਠ ਤੋਂ ਇਹ (ਸੋ ਪੁਰਖੁ) ਸੰਗਯਾ ਹੈ।" *(ਮਹਾਨ ਕੋਸ਼, ੧੭੪)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਬੀੜਾਂ ਦੇ 'ਤਤਕਰਾ ਰਾਗਾਂ ਕਾ' ਵਿਚ ਇਸ ਸੰਬੰਧੀ ਅੰਕਿਤ ਸੂਚਨਾ ਇਸ ਪ੍ਰਕਾਰ ਹੈ—'ਸੋ ਪੁਰਖੁ ਚਾਰਿ ਸਬਦ।' ਉਪਰੋਕਤ ਸੰਕੇਤ ਕੀਤੇ ਚਾਰ ਸ਼ਬਦ ਇਹ ਹਨ :

੧. **ਰਾਗੁ ਆਸਾ ਮਹਲਾ ੪ ਸੋ ਪੁਰਖੁ॥**
   **"ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ..." ਅੰਕ॥੫॥੧॥**

੨. **ਆਸਾ ਮਹਲਾ ੪॥**
   **"ਤੂੰ ਕਰਤਾ ਸਚਿਆਰੁ ਮੈਡਾ ਸਾਂਈ..." ਅੰਕ॥੪॥੨॥**

੩. **ਆਸਾ ਮਹਲਾ ੧॥**
   **"ਤਿਤੁ ਸਰਵਰੜੈ ਭਈਲੇ ਨਿਵਾਸਾ..." ਅੰਕ॥੨॥੩॥**

੪. **ਆਸਾ ਮਹਲਾ ੫॥**
   **"ਭਈ ਪਰਾਪਤਿ ਮਾਨੁਖ ਦੇਹੁਰੀਆ॥" ਅੰਕ॥੨॥੪॥**

'ਸੋ ਦਰੁ' ਅਤੇ 'ਸੋ ਪੁਰਖੁ' ਦੋਵੇਂ 'ਰਹਰਾਸਿ' ਦਾ ਭਾਗ ਹਨ, ਜੋ ਗੁਰਸਿੱਖਾਂ ਦੇ ਨਿਤ-ਨੇਮ ਦੀ ਬਾਣੀ ਹੈ, ਜਿਸ ਦਾ ਪਾਠ ਹਰ ਰੋਜ਼ ਸ਼ਾਮ ਨੂੰ ਕੀਤੇ ਜਾਣ ਦਾ ਵਿਧਾਨ ਹੈ।

'ਸੋ ਪੁਰਖੁ' ਵਾਲਾ ਸ਼ਬਦ 'ਰਹਰਾਸਿ' ਵਿਚ ਵੀ ਆਉਂਦਾ ਹੈ ਅਤੇ ਆਸਾ ਰਾਗ ਵਿਚ ਵੀ। ਇਹਨਾਂ ਦੋਹਾਂ ਥਾਵਾਂ ਵਿਚ ਅੱਖਰਾਂ/ਲਗਾਂ ਦਾ ਥੋੜ੍ਹਾ ਕੁ ਫ਼ਰਕ ਹੈ, ਜਿਸ ਲਈ ਦੇਖੋ 'ਅੰਤਿਕਾ (ੳ)'।

## ੨੧. ਸੋਰਠਾ

"ਇਕ ਮਾਤ੍ਰਿਕ ਛੰਦ। ਲਛਣ : ਦੋ ਚਰਣ, ਪ੍ਰਤਿ ਚਰਣ ਦੋ ਪਾਦ, ਪਹਿਲੇ ਪਾਦ ਵਿਚ ੧੧ ਮਾਤ੍ਰਾ, ਅਤੇ ਵਿਸ਼੍ਰਾਮ ਲਘੁ ਅੱਖਰ ਤੇ, ਦੂਜੇ ਵਿਚ ੧੩ ਮਾਤ੍ਰਾ ਅਤੇ ਵਿਸ਼੍ਰਾਮ ਗੁਰੂ ਅੱਖਰ ਪੁਰ। ਇਹ ਛੰਦ ਦੋਹੇ ਦਾ ਉਲਟ ਹੈ।" *(ਮਹਾਨ ਕੋਸ਼, ੧੭੫)*

***ਨੋਟ :*** 'ਸੋਰਠੇ' ਸਿਰਲੇਖ ਹੇਠ ਸਵਈਏ ਮਹਲੇ ਪੰਜਵੇ ਕੇ ਵਿਚ ਭੱਟ ਸ੍ਰੀ ਮਥਰਾ ਜੀ ਦੀ ਬਾਣੀ ਆਉਂਦੀ ਹੈ।

## ੨੨. ਸੋਲਹਾ/ਸੋਲਹੇ

"ਸੋਲ੍ਹਾਂ ਦਾ ਸਮੁਦਾਯ। ਸੋਲ੍ਹਾਂ ਪਦਾਂ ਦਾ ਛੰਦ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ 'ਸੋਲਹੇ' ਪਦ ਪਾਏ ਜਾਂਦੇ ਹਨ। ਇਸ ਛੰਦ ਦੇ ਗਿਆਨ ਲਈ ਦੇਖੋ 'ਘਨਕਲਾਂ'।" *(ਮਹਾਨ ਕੋਸ਼, ੧੭੬)*

***ਨੋਟ :*** 'ਸੋਲਹਾ' ਮਾਤ੍ਰਿਕ ਛੰਦ ਹੈ, ਜਿਸ ਦੇ ਹਰੇਕ ਪਦੇ ਦੀਆਂ ਤਿੰਨ ਤਿੰਨ ਤੁਕਾਂ ਹੁੰਦੀਆਂ ਹਨ; ਪਹਿਲੀਆਂ ਦੋ ਤੁਕਾਂ ੧੬-੧੬ ਮਾਤ੍ਰਾਂ ਦੀਆਂ ਛੋਟੀਆਂ ਅਤੇ ਤੀਜੀ ਲੰਮੀ ਤੁਕ ੧੬ + ੧੫ ਜਾਂ ੧੬ + ੧੩ ਮਾਤ੍ਰਾਂ ਦੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਰੂ ਰਾਗ ਵਿਚ 'ਸੋਲਹੇ' ਸਿਰਲੇਖ ਥੱਲੇ ਅੰਕਿਤ ਸ਼ਬਦਾਂ ਦੇ ਪਦਿਆਂ ਦੀ ਗਿਣਤੀ ੧੫ ਤੋਂ ਲੈ ਕੇ ੨੧ ਤਕ ਮਿਲਦੀ ਹੈ। ਉਦਾਹਰਣ ਵਜੋਂ :

| *ਪੰਨਾ* | *ਅੰਕ* | *ਮਹਲਾ* | *ਪਦਿਆਂ ਦੀ ਗਿਣਤੀ* |
|---|---|---|---|
| ੧੦੨੧-੨੬ | ੧੬॥੧॥—੧੬॥੬॥ | ਮ: ੧ | ੧੬ |
| ੧੦੨੭-੩੨ | ੧੭॥੨॥੮॥—੧੭॥੫॥੧੧॥ | ਮ: ੧ | ੧੭ |
| ੧੦੩੮-੪੩ | ੧੫॥੧॥੧੮॥—੧੫॥੫॥੨੨॥ | ਮ: ੧ | ੧੫ |
| ੧੦੮੨-੮੩ | ੨੧॥੧॥੧੧॥ | ਮ: ੫ | ੨੧ |

## ੨੩. ਸਲੋਕ

"ਪ੍ਰਸੰਸਾ, ਉਸਤਤਿ, ਤਾਅਰੀਫ਼, ਯਸ਼ ਦਾ ਗੀਤ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸਲੋਕ' ਸਿਰਲੇਖ ਹੇਠ ਅਨੰਤ ਛੰਦ ਆਏ ਹਨ, ਜਿਨ੍ਹਾਂ ਦੇ ਅਨੇਕ ਰੂਪ 'ਗੁਰ ਛੰਦ ਦਿਵਾਕਰ' ਵਿਚ ਦਿਖਾਏ ਗਏ ਹਨ।" *(ਮਹਾਨ ਕੋਸ਼, ੧੨੯)*

### ਸਲੋਕ ਵਾਰਾਂ ਤੇ ਵਧੀਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਹੁਤ ਕਰਕੇ ਸਲੋਕ ਵਾਰਾਂ ਵਿਚ ਪਉੜੀਆਂ ਨਾਲ ਸੰਮਿਲਤ ਕੀਤੇ ਹੋਏ ਹਨ। ਕੁਝ ਥੋੜੇ ਜਿਹੇ ਸਲੋਕ ਸ਼ਬਦਾਂ, ਛੰਦਾਂ ਅਤੇ ਅਸਟਪਦੀਆਂ ਦੇ ਆਰੰਭ ਵਿਚ ਵੀ ਅੰਕਿਤ ਹਨ।

ਜਿਵੇਂ ਸਿਰਲੇਖ ਤੋਂ ਸਪੱਸ਼ਟ ਹੈ, ਵਾਰਾਂ ਵਿਚ ਦਰਜ ਕੀਤੇ ਜਾਣ ਮਗਰੋਂ ਜਿਹੜੇ ਸਲੋਕ ਵਧ ਗਏ, ਉਹ ਸਵੱਈਆਂ ਤੋਂ ਮਗਰੋਂ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਦਰਜ ਹਨ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

| | |
|---|---|
| ਮਹਲਾ ੧ | ੩੩ ਸਲੋਕ |
| ਮਹਲਾ ੩ | ੬੭ ਸਲੋਕ |
| ਮਹਲਾ ੪ | ੩੦ ਸਲੋਕ |
| ਮਹਲਾ ੫ | ੨੨ ਸਲੋਕ |
| ਮਹਲਾ ੯ | ੫੭ ਸਲੋਕ |
| ਮੁੰਦਾਵਣੀ ਮ: ੫ | ੨ ਸਲੋਕ (ਅੰਤ ਵਿਚ) |
| ਕੁਲ ਜੋੜ | ੨੧੧ ਸਲੋਕ |

ਉਪਰੋਕਤ ਸਲੋਕਾਂ ਵਿੱਚੋਂ ਕੁਝ ਸਲੋਕ ਥੋੜੇ ਬਹੁਤ ਅੱਖਰਾਂ ਜਾਂ ਲਗਾਂ ਦੇ ਫ਼ਰਕ ਨਾਲ ਵਾਰਾਂ ਵਿਚ ਵੀ ਆਉਂਦੇ ਹਨ। ਉਹਨਾਂ ਬਾਰੇ ਸੂਚਨਾ ਅਤੇ ਪਰਸਪਰ ਫ਼ਰਕ ਦੇ ਵੇਰਵੇ ਲਈ ਦੇਖੋ 'ਅੰਤਿਕਾ (ਅ)'।

## ੨੪. ਸਵਯਾ/ਸਵਯੇ (ਸਵਈਏ)

### ੧. ਸਵਯੇ ਸ੍ਰੀ ਮੁਖ ਬਾਕ੍ਯ ਅਤੇ ੨. ਸਵਈਏ ਭਟਾਂ ਕੇ

*ਮਹਾਨ ਕੋਸ਼* ਅਨੁਸਾਰ 'ਸਵਯਾ' ਕਾਵਿ-ਛੰਦ ਦੀ ਇਕ ਕਿਸਮ ਹੈ, ਜਿਸ ਦੇ ਦੋ ਮੁੱਖ ਭੇਦ 'ਮਾਤ੍ਰਿਕ' ਅਤੇ 'ਵਰਣਿਕ' ਹਨ। ਇਹ ਛੰਦ ਅਨੇਕ ਰੂਪਾਂ ਵਿਚ ਮਿਲਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸਵਯੇ' ਨਾਮ ਦੀ ਵਿਸ਼ੇਸ਼ ਬਾਣੀ ਹੈ। ਜਿਹੜੇ ਸਵਯੇ ਮਹਲਾ ੫ ਦੇ ਮੁਖਾਰਬਿੰਦ ਤੋਂ ਉਚਾਰਣ ਹੋਇ ਅੰਕਿਤ ਕੀਤੇ ਗਏ, ਉਹਨਾਂ ਦਾ ਸਿਰਲੇਖ 'ਸਵਯੇ ਸ੍ਰੀ ਮੁਖ ਬਾਕ੍ ਮਹਲਾ ੫' ਹੈ। ਜਿਹੜੇ ਸਵਈਏ ਭੱਟਾਂ ਦੁਆਰਾ ਉਚਾਰੇ ਗਏ, ਉਹ ਹੇਠ ਲਿਖੇ ਸਿਰਲੇਖਾਂ ਥੱਲੇ ਅੰਕਿਤ ਹਨ :

ਸਵਈਏ ਮਹਲੇ ਪਹਿਲੇ ਕੇ ੧
ਸਵਈਏ ਮਹਲੇ ਦੂਜੇ ਕੇ ੨
ਸਵਈਏ ਮਹਲੇ ਤੀਜੇ ਕੇ ੩
ਸਵਈਏ ਮਹਲੇ ਚਉਥੇ ਕੇ ੪
ਸਵਈਏ ਮਹਲੇ ਪੰਜਵੇ ਕੇ ੫

**ਉਚਾਰਣ** : 'ਸਵਯਾ' ਸ਼ਬਦ ਦਾ ਉਚਾਰਣ ਇਸ ਦੇ ਅੰਤਲੇ 'ਯ' ਅੱਖਰ ਦੀ ਧੁਨੀ ਨੂੰ ਦੁੱਤ ਕਰ ਕੇ ਕੀਤਾ ਜਾਂਦਾ ਹੈ (ਸਵੱਈਆ ਵਾਂਗ)। ਸ਼ਬਦ 'ਸਵੱਈਆ' ਇਕ-ਵਚਨ ਹੈ, ਜਿਸ ਦਾ ਬਹੁ-ਵਚਨ ਸਵੱਈਏ ਹੈ।

## ੨੫. ਕੁਚਜੀ

"ਵਿ. ਕੁਚਰਯਾਵਤੀ। ਬੁਰੇ ਆਚਾਰ ਵਾਲੀ।...ਸੂਹੀ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਕੁਚਜੀ' ਸਿਰਲੇਖ ਹੇਠ 'ਮੰਞੁ ਕੁਚਜੀ ਅੰਮਾਵਣ ਡੋਸੜੇ...' ਸ਼ਬਦ ਲਿਖ ਕੇ 'ਕੁਚਜੀ' ਨੂੰ ਸੁਚੱਜ ਸਿਖਾਇਆ ਹੈ।" *(ਮਹਾਨ ਕੋਸ਼, ੨੫੧)*
***ਨੋਟ :*** 'ਕੁਚਜੀ' ਸਿਰਲੇਖ ਵਾਲਾ ਮਹਲਾ ੧ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੬੨, ਸੂਹੀ ਰਾਗ ਵਿਚ ਅੰਕ ਨੰਬਰ ॥੧॥ ਉੱਤੇ ਹੈ। ਇਸ ਸ਼ਬਦ ਰਾਹੀਂ ਸਤਿਗੁਰਾਂ ਨੇ ਜੀਵ-ਇਸਤਰੀ ਨੂੰ, ਆਪਣੇ ਅਉਗੁਣਾਂ ਦਾ ਅਹਿਸਾਸ ਕਰ ਕੇ, ਉਹਨਾਂ ਦਾ ਪਛਤਾਵਾ ਕਰਨ ਅਤੇ ਬਖ਼ਸ਼ਸ਼ ਲਈ ਵਾਹਿਗੁਰੂ ਅੱਗੇ ਜੋਦੜੀ ਕਰਨ ਦਾ ਚੱਜ ਸਿਖਾਇਆ ਹੈ। ਇਸ ਸ਼ਬਦ ਦੀਆਂ ਸੋਲ੍ਹਾਂ ਤੁਕਾਂ ਹਨ; ਵਿਚ ਪਦਿਆਂ ਦਾ ਕੋਈ ਅੰਕ ਦਿੱਤਾ ਹੋਇਆ ਨਹੀਂ।
**ਉਚਾਰਣ ਸੰਬੰਧੀ** : ਗੁਰਬਾਣੀ ਪਾਠ ਦੇ ਸੁਸਿਖਿਅਤ ਸੰਪ੍ਰਦਾਈ ਗਿਆਨੀ 'ਕੁਚਜੀ' ਸ਼ਬਦ ਦਾ ਉਚਾਰਣ ਇਸ ਦੇ ਅੰਤਲੇ 'ਜ' ਅੱਖਰ ਦੀ ਧੁਨੀ ਨੂੰ ਦੁੱਤ ਕਰ ਕੇ ਕਰਦੇ ਹਨ। ਅਜੋਕੀ ਪੰਜਾਬੀ ਵਿਚ ਅੱਖਰਾਂ ਦੀ ਧੁਨੀ ਨੂੰ ਦੁੱਤ ਕਰਨ ਲਈ ਨਵੇਂ ਬਣਾਏ ਚਿੰਨ੍ਹ ਅੱਧਕ ( ੱ ) ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ : ਕੁਚੱਜੀ, ਪੱਥਰ, ਮੁਸੱਲਾ, ਮਸੱਕਤਿ, ਉਚੱਕਾ, ਆਦਿ। ਪੁਰਾਣੀ ਪੰਜਾਬੀ ਅਤੇ ਗੁਰਬਾਣੀ ਵਿਚ ਅੱਧਕ ( ੱ ) ਚਿੰਨ੍ਹ ਦੀ ਵਰਤੋਂ ਮੂਲੋਂ ਹੀ ਨਹੀਂ ਮਿਲਦੀ, ਪਰ ਉਂਜ ਕਈ ਸ਼ਬਦਾਂ ਦੇ ਉਚਾਰਣ ਵਿਚ ਕੁਝ ਨਿਸਚਿਤ ਅੱਖਰਾਂ ਦੀ ਧੁਨੀ ਨੂੰ ਦੁੱਤ ਕਰਨ ਦੀ ਪ੍ਰਥਾ ਪ੍ਰਾਚੀਨ ਹੈ, ਜੋ ਸੰਪ੍ਰਦਾਈ ਗਿਆਨੀਆਂ ਦੁਆਰਾ ਗਿਆਤ ਵਿਚ ਆਈ ਹੈ।

## ੨੬. ਕਾਫੀ

"੩. ਇਕ ਰਾਗਨੀ, ਜੋ ਕਾਫੀ ਠਾਟ ਦੀ ਸੰਪੂਰਣ ਰਾਗਿਨੀ ਹੈ।...ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਕਾਫੀ' ਵੱਖਰੀ ਨਹੀਂ ਲਿਖੀ; ਕਿੰਤੂ ਆਸਾ, ਤਿਲੰਗ, ਸੂਹੀ ਅਤੇ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ।...੪. ਗੀਤ ਦੀ ਇਕ ਧਾਰਣਾ...ਕਾਫੀ ਖ਼ਾਸ ਛੰਦ ਨਹੀਂ ਹੈ, ਕਿੰਤੂ ਗਾਉਣ ਦਾ ਇਕ ਢੰਗ ਹੈ।" *(ਮਹਾਨ ਕੋਸ਼, ੨੩੯)*
***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਵੱਖ-ਵੱਖ ਰਾਗਾਂ ਨਾਲ ਸੰਮਿਲਤ ਕੀਤੀ ਕਾਫੀ ਰਾਗਨੀ ਵਾਲੇ ਹੇਠ ਲਿਖੇ ਸ਼ਬਦ ਹਨ :

| *ਪੰਨਾ* | *ਰਾਗ ਅਤੇ ਮਹਲਾ* | *ਅੰਕ* | *ਆਰੰਭਕ ਤੁਕ* |
|---|---|---|---|
| ੩੬੫ | ਆਸਾ ਘਰੁ ੮ ਕਾਫੀ ਮਹਲਾ ੩ | ੪॥੩੯॥੧੩॥੫੨॥ | ਹਰਿ ਕੈ ਭਾਣੈ ਸਤਿਗੁਰੁ ਮਿਲੈ... |
| ੩੬੯ | ਰਾਗੁ ਆਸਾ ਘਰੁ ੮ ਕੇ ਕਾਫੀ ਮ: ੪ | ॥੪॥੧੨॥੬੪॥ | ਆਇਆ ਮਰਣੁ ਧੁਰਾਹੁ... |
| | ਰਾਗੁ ਆਸਾ ਘਰੁ ੮ ਕੇ ਕਾਫੀ ਮ: ੪ | ੪॥੧੩॥੬੫॥ | ਜਨਮੁ ਪਦਾਰਥੁ ਪਾਇ... |
| ੩੯੬ | ਆਸਾ ਘਰੁ ੮ ਕਾਫੀ ਮਹਲਾ ੫ | ੪॥੧॥੧੦੩॥ ਤੋਂ | ਮੈ ਬੰਦਾ ਬੈਖਰੀਦ... |
| | | ੪॥੧੮॥੧੨੦॥ ਤਕ | ਤੇ ਹੋਰ ਸ਼ਬਦ |

| ਪੰਨਾ | ਰਾਗ ਅਤੇ ਮਹਲਾ | ਅੰਕ | ਆਰੰਭਕ ਤੁਕ |
|---|---|---|---|
| ੭੨੬ | ਤਿਲੰਗ ਮਹਲਾ ੯ ਕਾਫੀ | ੨॥੧॥–੩॥੩॥ | ਚੇਤਨਾ ਹੈ ਤਉ ਚੇਤ ਲੈ... ਤੇ ਹੋਰ ਸ਼ਬਦ |
| ੭੫੧ | ਸੂਹੀ ਮਹਲਾ ੧ ਕਾਫੀ ਘਰੁ ੧੦ | ੮॥੧॥੩॥– ੮॥੩॥੫॥ | ਮਾਨਸ ਜਨਮੁ ਦੁਲੰਭੁ... ਤੇ ਹੋਰ ਸ਼ਬਦ |
| ੧੦੧੪ | ਮਾਰੂ ਕਾਫੀ ਮਹਲਾ ੧ ਘਰੁ ੨ | ੮॥੧॥੯– ੭॥੩॥੧੧॥ | ਆਵਉ ਵੰਞਉ ਡੁੰਮਣੀ... ਤੇ ਹੋਰ ਸ਼ਬਦ |

## ੨੭. ਕਰਹਲਾ

"ਸੰਗਯਾ. ਊਠ, ਸ਼ੁਤਰ, ਦੀਰਘ-ਜੰਘ...ਪੁਰਾਣੇ ਜ਼ਮਾਨੇ ਦੇਸ਼ਾਂਤਰਾਂ ਵਿਚ ਵਪਾਰ ਦੀ ਸਾਮਗ੍ਰੀ ਊਠਾਂ 'ਤੇ ਲੱਦ ਕੇ ਲੈ ਜਾਈਦੀ ਸੀ ਅਤੇ ਊਠ ਸਦਾ ਪਰਦੇਸਾਂ ਵਿਚ ਫਿਰਦੇ ਰਹਿੰਦੇ ਸਨ। ਇਸੀ ਭਾਵ ਨੂੰ ਲੈ ਕੇ ਚਉਰਾਸੀ ਭ੍ਰਮਣ ਵਾਲੇ ਜੀਵ ਨੂੰ ਗੁਰਬਾਣੀ ਵਿਚ ਊਠ ਆਖਿਆ ਹੈ। ਦੇਖੋ 'ਕਰਹਲੇ' ਸਿਰਲੇਖ ਹੇਠ ਸ਼ਬਦ 'ਕਰਹਲੇ ਮਨ ਪਰਦੇਸੀਆ...' (ਗਉੜੀ ਮ: ੪)।" *(ਮਹਾਨ ਕੋਸ਼, ੨੨੫)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਗਉੜੀ ਰਾਗ ਵਿਚ ਮਹਲਾ ੪ ਦੇ ਅੰਕ ੧੦॥੧॥ ਅਤੇ ੧੦॥੨॥ ਦੋ ਸ਼ਬਦ ਪੰਨਾ ੨੩੪-੨੩੫ ਉੱਤੇ ਅੰਕਿਤ ਹਨ, ਜਿਨ੍ਹਾਂ ਵਿਚ ਮਨ ਨੂੰ ਬਾਰ ਬਾਰ ਕਰਹਲਾ (ਊਠ) ਆਖ ਆਖ ਕੇ ਅਤੇ ਇਸ ਤਰ੍ਹਾਂ ਹੱਲਾ-ਸ਼ੇਰੀ ਦੇ ਦੇ ਕੇ ਚੜ੍ਹਦੀ ਕਲਾ ਵਿਚ ਰਹਿਣ ਅਤੇ ਜੀਵਨ ਮਨੋਰਥ ਦੀ ਪ੍ਰਾਪਤੀ ਲਈ ਸਦਾ ਤੱਤਪਰ ਰਹਿਣ ਦੀ ਭਰਪੂਰ ਪ੍ਰੇਰਨਾ ਦਿੱਤੀ ਗਈ ਹੈ।

**ਪਾਠ ਭੇਦ ਸੰਬੰਧੀ :** ਸ਼ਬਦ (ਕਰਹਲਾ) ਦਾ ਨਿਖੜਵਾਂ ਪਾਠ (ਕਰ + ਹੱਲਾ) ਕਰਨਾ ਅਤੇ ਇਸ ਦਾ ਅਰਥ 'ਧਾਵਾ ਕਰ' ਕਰਨਾ ਗ਼ਲਤ ਹੈ। ਇਹ ਪਾਠ/ਅਰਥ ਉਸ ਹਾਲਤ ਵਿਚ ਹੋ ਸਕਦਾ ਸੀ, ਜੇਕਰ 'ਕਰ' ਪਦਾ ਦੇ 'ਰ' ਅੱਖਰ ਨੂੰ ਸਿਹਾਰੀ ਲੱਗੀ ਹੁੰਦੀ, ਜੋ ਨਹੀਂ ਹੈ। 'ਕਰਹਲ' ਸ਼ਬਦ ਦਾ ਕੋਸ਼ਕ ਅਰਥ ਹੈ 'ਊਠ'। 'ਕਰਹਲ' ਸ਼ਬਦ ਤੋਂ 'ਕਰਹਲਾ' ਸੰਬੋਧਨ ਕਾਰਕ, ਇਕ-ਵਚਨ, ਪੁਲਿੰਗ ਨਾਂਵ ਹੈ।

## ੨੮. ਗੁਣਵੰਤੀ

"ਵਿ. ਗੁਣ ਵਾਲੀ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਣਵੰਤੀ ਸਿਰਲੇਖ ਹੇਠ ਸੂਹੀ ਰਾਗ ਵਿਚ ਇਕ ਸ਼ਬਦ 'ਜੋ ਦੀਸੈ ਗੁਰਸਿਖੜਾ...' ਲਿਖ ਕੇ ਸ਼ੁਭ ਗੁਣਾਂ ਦੀ ਅਮੋਲਕ ਸਿਖਿਆ ਦਿੱਤੀ ਹੈ।" *(ਮਹਾਨ ਕੋਸ਼, ੩੦੯)*

***ਨੋਟ :*** 'ਗੁਣਵੰਤੀ' ਸਿਰਲੇਖ ਵਾਲਾ ਮਹਲਾ ੫ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੭੬੩ ਉੱਤੇ ਹੈ ਅਤੇ ਇਸ ਦਾ ਅੰਕ ॥੩॥ ਹੈ। 'ਕੁਚਜੀ', 'ਸੁਚਜੀ' ਅਤੇ 'ਗੁਣਵੰਤੀ' ਸਿਰਲੇਖ ਵਾਲੇ ਤਿੰਨ ਸ਼ਬਦ ਇਕੱਠੇ ਅੰਕਿਤ ਹਨ। ਪਹਿਲੇ ਦੋ ਮਹਲਾ ੧ ਦੇ ਹਨ ਅਤੇ ਤੀਜਾ ਮਹਲਾ ੫ ਦਾ। 'ਗੁਣਵੰਤੀ' ਸਿਰਲੇਖ ਵਾਲੇ ਸ਼ਬਦ ਦੀਆਂ ਤੇਰ੍ਹਾਂ ਤੁਕਾਂ ਹਨ, ਵਿਚ ਪਦਿਆਂ ਦਾ ਕੋਈ ਅੰਕ ਦਿੱਤਾ ਹੋਇਆ ਨਹੀਂ। ਇਸ ਦੁਆਰਾ ਸਤਿਗੁਰਾਂ ਨੇ ਜਗਿਆਸੂ ਨੂੰ ਗੁਰਸਿੱਖ ਭਾਈਚਾਰੇ ਵਿਚ ਨਿਮਰਤਾ ਭਾਵ ਵਿਚ ਰਹਿ ਕੇ ਵਿਚਰਨ, ਗੁਰਸਿੱਖਾਂ ਤੋਂ ਸ਼ੁਭ ਗੁਣ ਗ੍ਰਹਿਣ ਕਰਨ, ਆਪਾ ਨਿਛਾਵਰ ਕਰਨ ਅਤੇ ਮਨ ਦੀ ਮਤਿ ਅਥਵਾ ਦੂਜੇ-ਭਾਵ ਦਾ ਤਿਆਗ ਕਰ ਕੇ, ਸਦਾ ਸਤਿਗੁਰਾਂ ਦੀ ਦੱਸੀ ਕਾਰ ਕਮਾਉਣ ਲਈ ਤੱਤਪਰ ਰਹਿਣ ਦਾ ਵਲ ਸਿਖਾਇਆ ਹੈ। ਇਹਨਾਂ ਸ਼ੁਭ ਗੁਣਾਂ ਨੂੰ ਧਾਰਨ ਕਰਨ ਵਾਲੀ ਜੀਵ-ਇਸਤਰੀ ਨੂੰ 'ਗੁਣਵੰਤੀ' ਦੀ ਸੰਗਿਆ ਦਿੱਤੀ ਗਈ ਹੈ।

## ੨੯. ਗਾਥਾ

੧. "ਗਾਥਾ, ਇਕ ਪ੍ਰਾਚੀਨ ਭਾਸ਼ਾ, ਜਿਸ ਵਿਚ ਸੰਸਕ੍ਰਿਤ, ਪਾਲੀ ਅਤੇ ਹੋਰ ਬੋਲੀਆਂ ਦੇ ਸ਼ਬਦ ਮਿਲੇ ਦੇਖੀਦੇ ਹਨ। 'ਲਲਿਤ ਵਿਸਤਰ' ਆਦਿਕ ਬੌਧ ਧਰਮ ਦੇ ਗ੍ਰੰਥ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸਹਸਕ੍ਰਿਤੀ' ਸਲੋਕ ਅਤੇ 'ਗਾਥਾ' ਇਸੇ ਭਾਸ਼ਾ ਵਿਚ ਹਨ।

"ਕਈ ਅਗਯਾਨੀ 'ਸਹਸਕ੍ਰਿਤੀ' ਅਤੇ 'ਗਾਥਾ' ਦਾ ਅਰਥ ਸਮਝੇ ਬਿਨਾਂ ਹੀ ਆਪਣੀ ਅਲਪ ਵਿਦਯਾ ਦੇ ਕਾਰਣ ਸਹਸਕ੍ਰਿਤੀ ਸਲੋਕਾਂ ਨੂੰ ਸੰਸਕ੍ਰਿਤ ਦੇ ਵਯਾਕਰਣ ਵਿਰੁੱਧ ਆਖਿਆ ਕਰਦੇ ਹਨ।" *(ਮਹਾਨ ਕੋਸ਼, ੩੦੩)*

੨. "ਪ੍ਰਾਕ੍ਰਿਤ ਯਾ ਹੋਰ ਭਾਸ਼ਾ, ਜੋ ਸੰਸਕ੍ਰਿਤ ਤੋਂ ਭਿੰਨ ਹੋਵੇ। ਇਕ ਪੁਰਾਤਨ ਭਾਸ਼ਾ, ਜਿਸ ਵਿਚ ਸੰਸਕ੍ਰਿਤ ਦੇ ਨਾਲ ਪਾਲੀ ਬੋਲੀ ਦੇ ਪਦ ਮਿਲਾ ਕੇ ਵਰਤੇ ਜਾਂਦੇ ਹਨ।...ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੇਕੜਲੇ ਭਾਗਾਂ ਵਿਚ ਮਹਾਰਾਜ ਜੀ ਨੇ ਐਸੀ ਬਾਣੀ ਰਚ ਕੇ ਲਿਖੀ, ਜੋ ਅਨਜਾਣਾਂ ਨੂੰ ਸੰਸਕ੍ਰਿਤ ਭਾਸਦੀ ਹੈ, ਪਰ ਮਹਾਰਾਜ ਜੀ ਨੇ ਬਾਣੀ ਦੇ ਸਿਰਲੇਖ 'ਤੇ 'ਗਾਥਾ' ਲਿਖ ਕੇ ਸੂਚਿਤ ਕਰ ਦਿੱਤਾ ਕਿ ਇਹ ਸੰਸਕ੍ਰਿਤ ਨਹੀਂ ਹੈ। ਇਸ ਵਿਚ ਸੰਸਕ੍ਰਿਤ ਤੇ ਦੇਸੀ ਬੋਲੀਆਂ ਦੇ ਪਦ ਵਰਤੇ ਗਏ ਹਨ, ਇਹ 'ਗਾਥਾ' ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦੇ ੨੪ ਸਲੋਕ ਹਨ।"

*(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ੪੨੧)*

੩. "ਗਾਥਾ—ਇਕ ਪ੍ਰਾਚੀਨ ਪ੍ਰਾਕ੍ਰਿਤ ਭਾਸ਼ਾ, ਜਿਸ ਵਿਚ ਸੰਸਕ੍ਰਿਤ, ਪਾਲੀ ਅਤੇ ਹੋਰ ਬੋਲੀਆਂ ਦੇ ਸ਼ਬਦ ਲਿਖੇ ਹੋਏ ਮਿਲਦੇ ਹਨ। 'ਲਲਿਤ ਵਿਸਤਰ' ਆਦਿਕ ਬੋਧ ਧਰਮ-ਗ੍ਰੰਥ ਇਸੇ ਭਾਸ਼ਾ ਵਿਚ ਹਨ।"

*(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪੰਜਵੀਂ, ੫੮)*

***ਨੋਟ :*** ਇਸ ਬਾਣੀ ਦੇ ਸਿਰਲੇਖ 'ਗਾਥਾ' ਵਿਚ 'ਸਲੇਸ਼' ਅਲੰਕਾਰ ਦੀ ਵਰਤੋਂ ਕੀਤੀ ਭਾਸਦੀ ਹੈ। ਇਕ ਪਾਸੇ ਤਾਂ 'ਗਾਥਾ' ਦਾ ਭਾਵ ਇਕ ਪ੍ਰਾਚੀਨ ਪ੍ਰਾਕ੍ਰਿਤ ਭਾਸ਼ਾ ਤੋਂ ਹੈ, ਜਿਸ ਵਿਚ ਇਸ ਪਾਵਨ ਬਾਣੀ ਦੀ ਰਚਨਾ ਕੀਤੀ ਗਈ ਹੈ। ਦੂਜੇ ਪਾਸੇ ਇਸ ਦਾ ਭਾਵ 'ਗੂੜ੍ਹ ਕਥਾ' ਅਥਵਾ 'ਗੁਹਜ ਗੱਲ' ਹੈ, ਜਿਸ ਬਾਰੇ ਸੰਕੇਤ ਪਦਾ ਨੰਬਰ ੬ ਅਤੇ ੧੦ ਵਿਚ ਇਸ ਪ੍ਰਕਾਰ ਹੈ—ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥੬॥ ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥੧੦॥ (੧੩੬੦)

## ੩੦. ਘਰੁ

੧. "੫ ਗੁਰਮਤਿ ਸੰਗੀਤ ਅਨੁਸਾਰ 'ਘਰੁ' ਦੇ ਦੋ ਅਰਥ ਹਨ, ਇਕ ਤਾਲ, ਦੂਜਾ ਸੁਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪਰਸ੍ਯਾਰ ਅਨੁਸਾਰ ਗਾਉਣ ਦੇ ਪ੍ਰਕਾਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧ ਤੋਂ ੧੭ ਤੀਕ ਘਰ ਲਿਖੇ ਹਨ। ਇਸ ਤੋਂ ਗਵੱਯੇ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਇਸ ਰਾਗ ਦੇ ਇਤਨਵੇਂ ਨੰਬਰ ਸ੍ਵਰ ਪਰਸ੍ਯਾਰ ਅਨੁਸਾਰ ਗਾਓ।"

*(ਮਹਾਨ ਕੋਸ਼, ੩੩੦)*

੨. "ਤਾਲ ਜਾਂ ਸੁਰ ਦੇ ਟਿਕਾਣੇ ਦਾ ਨੰਬਰ (ਈਰਾਨੀ ਰਾਗ ਵਿਚ ਦੋ-ਗਾਹ, ਸਿਹ-ਗਾਹ, ਚਹਾਰ-ਗਾਹ ਆਦਿ ਗਾਉਂਦੇ ਹਨ।) ਗੁਰਬਾਣੀ ਵਿਚ ੧ ਤੋਂ ੧੭ ਤਕ ਘਰੁ ਦਿੱਤੇ ਹਨ।" *(ਫੁਟ ਨੋਟ ਸ਼ਬਦਾਰਥ, ੧੪)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਘਰੁ' ਬਾਰੇ ਸੂਚਨਾ ਆਮ ਕਰਕੇ ਅੰਕਾਂ ਰਾਹੀਂ ਦਿੱਤੀ ਗਈ ਹੈ; ਜਿਵੇਂ 'ਘਰੁ ੧', 'ਘਰੁ ੩', 'ਘਰੁ ੫' ਆਦਿ। ਪਰ ਕਿਧਰੇ ਕਿਧਰੇ ਇਸ ਬਾਰੇ ਸੂਚਨਾ ਵਿਸ਼ੇਸ਼ ਟਿੱਪਣੀਆਂ ਰਾਹੀਂ ਭੀ ਦਿੱਤੀ ਹੋਈ ਹੈ, ਜਿਵੇਂ :

(ੳ) **ਏਕੁ ਸੁਆਨੁ ਕੈ ਘਰਿ ਗਾਵਣਾ**
(ਸਿਰੀ ਰਾਗ ਕਬੀਰ ਜੀਉ, ਅੰਕ ੧॥ਰਹਾਉ ਦੂਜਾ॥ ਪੰਨਾ ੯੧)

(ਅ) **ਯਾਨੜੀਏ ਕੈ ਘਰਿ ਗਾਵਣਾ**
(ਰਾਗੁ ਬਿਲਾਵਲੁ ਮਹਲਾ ੫ ਘਰੁ ੨, ਅੰਕ ੪॥੧॥੪॥, ਪੰਨਾ ੮੦੨)

(ੲ) **ਪਹਰਿਆ ਕੈ ਘਰਿ ਗਾਵਣਾ**
(ਸਿਰੀਰਾਗੁ ਬਾਣੀ ਭਗਤ ਬੇਣੀ ਜੀਉ ਕੀ, ਅੰਕ ॥੫॥ [ਇਹ ਅੰਕ ਸ਼ਬਦ ਦੇ ਪਦਿਆਂ ਦੀ ਗਿਣਤੀ ਦਾ ਸੂਚਕ ਹੈ], ਪੰਨਾ ੯੩)

(ਸ) **ਰਹੋਏ ਕੇ ਛੰਤ ਕੇ ਘਰਿ**
(ਗਉੜੀ ਬੈਰਾਗਣਿ ਮਹਲਾ ੫, ਅੰਕ ੪॥੧॥੧੧੭॥, ਪੰਨਾ ੨੦੩)

(ਇਸ ਸੰਬੰਧੀ ਦੇਖੋ ਨੋਟ/ਟਿੱਪਣੀ ਨੰਬਰ ੯, ੪੯, ੬੫ ਅਤੇ ੬੭)

**'ਘਰ' ਦੇ ਸੂਚਕ ਅੰਕਾਂ ਦੇ ਉਚਾਰਣ ਸੰਬੰਧੀ :** ਸ਼ਬਦਾਂ ਦੇ ਸਿਰਲੇਖਾਂ ਵਿਚ 'ਘਰੁ' ਨਾਲ ਆਏ ਅੰਕਾਂ ੧, ੨, ੩, ੪,

੫, ੯, ੧੭ ਆਦਿ ਕ੍ਰਮ-ਵਾਚਕ ਸੰਖਿਅਕ ਵਿਸ਼ੇਸ਼ਣ ਹਨ। ਇਹਨਾਂ ਦਾ ਉਚਾਰਣ 'ਪਹਿਲਾ', 'ਦੂਜਾ', 'ਤੀਜਾ', 'ਚਉਥਾ', 'ਪੰਜਵਾਂ', 'ਨਾਵਾਂ' ਅਤੇ 'ਸਤਾਰ੍ਹਵਾਂ' ਆਦਿ ਹੈ।

## ੩੧. ਘੋੜੀਆਂ

੧. "ਸ਼ਾਦੀ ਦੇ ਮੌਕੇ ਬਰਾਤ ਨੂੰ ਡੇਰਾ ਦੇਣ ਪਿੱਛੋਂ, ਵਿਆਹ ਸੰਸਕਾਰ ਤੋਂ ਪਹਿਲਾਂ, ਦੂਲਹਾ (ਲਾੜੇ) ਨੂੰ ਘੋੜੀ ਪੁਰ ਸਵਾਰ ਕਰਾ ਕੇ ਦੁਲਹਨਿ (ਲਾੜੀ) ਦੇ ਘਰ ਲੈ ਜਾਂਦੇ ਹਨ, ਇਸ ਦਾ ਨਾਉਂ ਘੋੜੀ ਦੀ ਰਸਮ ਹੈ। ਕਈ ਥਾਈਂ ਲਾੜੇ ਦੇ ਘਰੋਂ ਜੰਞ ਤੁਰਨ ਵੇਲੇ ਭੀ ਘੋੜੀ ਦੀ ਰਸਮ ਹੁੰਦੀ ਹੈ।

"ਉਸ ਸਮੇਂ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾਂ ਦੀ ਸੰਗਯਾ 'ਘੋੜੀਆਂ' ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਗੰਦੇ ਗੀਤਾਂ ਦੀ ਕੁਰੀਤੀ ਨੂੰ ਦੂਰ ਕਰਨ ਲਈ 'ਘੋੜੀਆਂ' ਸਿਰਲੇਖ ਹੇਠ ਵਡਹੰਸ ਰਾਗ ਵਿਚ ਬਾਣੀ ਰਚੀ ਹੈ, ਜਿਸ ਵਿਚ ਲੋਕ-ਪ੍ਰਲੋਕ ਵਿਚ ਸੁਖ-ਪ੍ਰਾਪਤੀ ਦਾ ਉਪਦੇਸ਼ ਹੈ—'ਦੇਹ ਤੇਜਣਿ ਜੀ ਰਾਮ ਉਪਾਈਆ ਰਾਮ॥' ਆਦਿ।" *(ਮਹਾਨ ਕੋਸ਼, ੩੩੫)*

੨. "ਲਾੜੇ ਦੇ ਘੋੜੀ ਚੜ੍ਹਨ ਸਮੇਂ ਇਹ (ਘੋੜੀਆਂ) ਗੀਤ ਗਾਇਆ ਜਾਂਦਾ ਹੈ। ਉਸ ਗੀਤ ਦੀ ਧਾਰਨਾ ਉੱਤੇ[੧] ਇਹ ਦੋ ਸ਼ਬਦ ਰਚੇ ਗਏ ਹਨ। ਇਨ੍ਹਾਂ ਵਿਚ ਦੇਹ ਰੂਪੀ ਘੋੜੀ ਉੱਤੇ ਚੜ੍ਹ ਕੇ ਸਾਧ ਸੰਗਤਿ ਰੂਪੀ ਜੰਞ ਲੈ ਕੇ ਸੰਸਾਰ ਦਾ ਬਿਖੜਾ ਰਸਤਾ ਕੱਟਣਾ ਅਤੇ ਅੰਤ ਹਰੀ ਨਾਲ ਮਿਲਾਪ ਕਰਨਾ ਦੱਸਿਆ ਹੈ। ਦੋਹਾਂ ਸ਼ਬਦਾਂ ਵਿਚ ਪਹਿਲਾਂ ਦੇਹ ਨੂੰ ਸੋਹਣੀ ਸਜੀ ਹੋਈ ਘੋੜੀ ਦਾ ਅਲੰਕਾਰ ਦਿੱਤਾ ਹੈ। ਫਿਰ ਗੁਰ-ਸ਼ਬਦ ਅਥਵਾ ਨਾਮ ਦੇ ਵਸੀਲੇ ਨੂੰ 'ਜੀਨ' ਬਣਾਇਆ ਹੈ। ਫਿਰ ਮਨ ਦੇ ਕਾਬੂ ਕਰਨ ਦੇ ਸਾਧਨਾਂ ਨੂੰ 'ਲਗਾਮ' ਤੇ 'ਚਾਬੁਕ' ਦੱਸ ਕੇ ਐਸੀ ਸਵਾਰੀ ਨੂੰ ਧੰਨ ਕਿਹਾ ਹੈ, ਜਿਸ ਸਦਕਾ ਅੰਤ ਪਿਆਰੇ ਨਾਲ ਮੇਲ ਹੁੰਦਾ ਹੈ।" *(ਸ਼ਬਦਾਰਥ, ਫੁਟ ਨੋਟ, ੫੭੫)*

## ੩੨. ਚਉਪਦਾ

੧. ਚਉ + ਪਦਾ, ਭਾਵ, ਚਾਰ ਪਦਿਆਂ ਵਾਲਾ ਸ਼ਬਦ।

ਗੁਰਬਾਣੀ ਵਿਚ ਦੁਪਦੇ (ਦੁ + ਪਦੇ, ਦੋ ਦੋ ਪਦਿਆਂ ਵਾਲੇ), ਤਿਪਦੇ (ਤਿ + ਪਦੇ, ਤਿੰਨ ਤਿੰਨ ਪਦਿਆਂ ਵਾਲੇ), ਚਉਪਦੇ (ਚਉ + ਪਦੇ, ਚਾਰ ਚਾਰ ਪਦਿਆਂ ਵਾਲੇ) ਅਤੇ ਪੰਚਪਦੇ (ਪੰਚ + ਪਦੇ, ਪੰਜ ਪੰਜ ਪਦਿਆਂ ਵਾਲੇ) ਸ਼ਬਦ ਮਿਲਦੇ ਹਨ। ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਇਹ ਸਾਰੇ ਬਹੁ-ਬ੍ਰੀਹੀ ਸਮਾਸੀ ਸ਼ਬਦ ਹਨ। ਇਹਨਾਂ ਸਾਰੇ ਸ਼ਬਦਾਂ ਦੀ ਬਣਤਰ ਵਿਚ 'ਪਦੇ' ਸਾਂਝਾ ਸ਼ਬਦ ਹੈ ਅਤੇ ਇਸ ਨਾਲ ਕ੍ਰਮਵਾਰ 'ਦੁ', 'ਤਿ', 'ਚਉ' ਅਤੇ 'ਪੰਚ' ਸਾਧਾਰਨ ਸੰਖਿਅਕ ਵਿਸ਼ੇਸ਼ਣ ਸੰਖਿਪਤ ਰੂਪ ਵਿਚ ਸੰਮਿਲਤ ਕੀਤੇ ਹੋਏ ਹਨ। ਇਸ ਲਈ ਇਹਨਾਂ ਅਗੇਤਰ ਪਦਾਂ ਉੱਤੇ ਰਤਾ ਕੁ ਦਬਾਅ (stress) ਦੇ ਕੇ ਦੁ + ਪਦੇ, ਤਿ + ਪਦੇ ਵਾਂਗ ਉਚਾਰਣ ਕਰਨਾ ਉਚਿਤ ਹੈ।

੨. ਮੂਲਕ ਤੌਰ 'ਤੇ (basically) 'ਚਉਪਦਾ' ਸ਼ਬਦ ਤੋਂ ਭਾਵ ਚਾਰ ਪਦਿਆਂ ਵਾਲਾ ਛੰਦ ਹੁੰਦਾ ਹੈ, ਪਰ ਗੁਰਬਾਣੀ ਵਿਚ ਇਸ ਸ਼ਬਦ ਨੂੰ ਹੋਰ ਵਿਸ਼ਾਲ ਅਰਥਾਂ ਵਿਚ ਵਰਤਿਆ ਹੋਇਆ ਵੀ ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਖਾਰੀ ਸ਼ਾਖ[੨] ਦੀਆਂ ਹੱਥ-ਲਿਖਤਾਂ ਬੀੜਾਂ ਵਿਚ ਸ਼ਬਦਾਂ, ਅਸਟਪਦੀਆਂ, ਛੰਤਾਂ ਆਦਿ ਵੱਖ-ਵੱਖ ਕਾਵਿ-ਸ਼੍ਰੇਣੀਆਂ ਦੇ 'ਜੁਮਲੇ' (ਜੋੜ) ਅੰਕਿਤ ਕੀਤੇ ਹੋਏ ਮਿਲਦੇ ਹਨ। ਇਹਨਾਂ 'ਜੁਮਲਿਆਂ' ਵਿਚ ਦੁਪਦੇ, ਤਿਪਦੇ, ਚਉਪਦੇ, ਪੰਚਪਦੇ ਆਦਿ ਇਹਨਾਂ ਸਾਰਿਆਂ ਦੇ ਸਮੂਹ ਲਈ ਵੀ 'ਚਉਪਦੇ' ਸ਼ਬਦ ਹੀ ਵਰਤਿਆ ਹੋਇਆ ਹੈ। ਪਾਠਕਾਂ ਨੂੰ ਖਾਰੀ ਸ਼ਾਖ਼ ਦੀਆਂ ਬੀੜਾਂ ਵਿਚ ਸਿਰੀਰਾਗ ਦੇ ਅੰਤ ਵਿਚ ਅੰਕਿਤ ਕੀਤੇ 'ਜੁਮਲੇ' ਨਾਲ ਪ੍ਰੀਚਤ ਕਰਾਉਣ ਨਾਲ ਗੱਲ ਪੂਰੀ ਤਰ੍ਹਾਂ ਸਮਝ ਗੋਚਰੀ ਹੋ ਸਕੇਗੀ।

---

੧. ਦੋ ਸ਼ਬਦ ਇਹ ਹਨ:
   ੧. ਵਡਹੰਸੁ ਮਹਲਾ ੪॥ ਦੇਹ ਤੇਜਨੜੀ ਜੀ ਰਾਮ ਉਪਾਈਆ ਰਾਮ॥ ਅੰਕ ੪॥੧॥੫॥
   ੨. ਵਡਹੰਸੁ ਮਹਲਾ ੪॥ ਦੇਹ ਤੇਜਨੜੀ ਜੀ ਹਰਿ ਨਵਰੰਗੀਆ ਰਾਮ॥ ਅੰਕ ੪॥੨॥੬॥

੨. ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਦੇ ਜਿਸ ਇਲਾਕੇ ਵਿਚ ਭਾਈ ਬੰਨੋ ਸਾਹਿਬ ਦਾ ਮਾਂਗਟ ਪਿੰਡ ਹੈ, ਉਹ 'ਖਾਰ ਦਾ ਇਲਾਕਾ' ਕਰਕੇ ਪ੍ਰਸਿੱਧ ਹੈ। ਭਾਈ ਬੰਨੋ ਸਾਹਿਬ ਜੀ ਵੱਲੋਂ ਆਦਿ ਬੀੜ ਸਾਹਿਬ ਦਾ ਜੋ ਉਤਾਰਾ ਕਰਵਾਇਆ ਗਿਆ, ਉਹ 'ਖਾਰੀ ਬੀੜ' ਕਰਕੇ ਪ੍ਰਸਿੱਧ ਹੈ। ਇਸ ਵਿਚ ਕੁਝ ਵਾਧੂ ਰਚਨਾਵਾਂ ਵੀ ਹਨ।

ਸਿਰੀਰਾਗ ਵਿਚ ਮ: ੧, ਮ: ੩, ਮ: ੪ ਅਤੇ ਮ: ੫ ਦੇ ਤਿਪਦਿਆਂ, ਚਉਪਦਿਆਂ ਅਤੇ ਪੰਚਪਦਿਆਂ ਦਾ ਜੋੜ ੧੦੦ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ:

**ਮ: ੧ ਚਉਪਦੇ**—੪॥੧॥ ਤੋਂ ੪॥੧੨॥—**੧੨**, ੪॥੧੪॥, ੪॥੧੫—**੨**, ੪॥੧੭॥—**੧**, ੪॥੧੯॥ ਤੋਂ ੪॥੨੩॥—**੫**, ੪॥੨੪॥, ੪॥੨੫॥—**੨**, ੪॥੨੭॥—**੧**, ੪॥੨੮॥ ਤੋਂ ੪॥੩੧—**੪**, ੪॥੩੩॥—**੧**, **ਜੋੜ ੨੮**

ਤਿਪਦੇ—੩॥੨੬॥, ੩॥੩੨॥—**੨**, **ਜੋੜ ੨**

ਪੰਚਪਦੇ—੫॥੧੩॥, ੫॥੧੬॥, ੫॥੧੮॥—**੩**, **ਜੋੜ ੩**

**ਮ: ੩ ਚਉਪਦੇ**—੪॥੧॥੩੪॥—**੧**, ੪॥੫॥੩੮॥ ਤੋਂ ੪॥੧੯॥੫੨॥—**੧੫**, ੪॥੨੧॥੫੪॥ ਤੋਂ ੪॥੨੮॥੬੧॥—**੮**, ੪॥੩੦॥੬੩, ੪॥੩੧॥੬੪॥—**੨**, **ਜੋੜ ੨੬**

ਤਿਪਦਾ—੩॥੨੯॥੬੨॥—**੧**, **ਜੋੜ ੧**

ਪੰਚਪਦੇ—੫॥੨॥੩੫॥ ਤੋਂ ੫॥੪॥੩੭॥—**੩**, ੧॥੨੦॥੫੩॥—**੧**, **ਜੋੜ ੪**

**ਮ: ੪ ਚਉਪਦੇ**—੪॥੧॥੬੫॥ ਤੋਂ ੪॥੩੩॥੩੧॥੬॥੭੦॥—**੬**, **ਜੋੜ ੬**

**ਮ: ੫ ਚਉਪਦੇ**—੪॥੧॥੭੧॥ ਤੋਂ ੪॥੩੦॥੧੦੦॥—**੩੦**, **ਜੋੜ ੩੦**

ਉਪਰੋਕਤ ਦਾ ਮਹਲੇ-ਵਾਰ ਅਤੇ ਪਦੇ-ਵਾਰ ਵੇਰਵਾ ਇਉਂ ਹੈ:

| ***ਕਾਵਿ ਸ਼੍ਰੇਣੀ*** | ***ਮ: ੧*** | ***ਮ: ੩*** | ***ਮ: ੪*** | ***ਮ: ੫*** | ***ਜੋੜ*** |
|---|---|---|---|---|---|
| ਤਿਪਦੇ | ੨ | ੧ | — | — | ੩ |
| ਚਉਪਦੇ | ੨੮ | ੨੬ | ੬ | ੩੦ | ੯੦ |
| ਪੰਚਪਦੇ | ੩ | ੪ | — | — | ੭ |
| ਕੁਲ ਜੋੜ | ੩੩ | ੩੧ | ੬ | ੩੦ | ੧੦੦ |

ਜਿਵੇਂ ਕਿ ਉਪਰ ਅੰਕਿਤ ਸਵਿਸਥਾਰ ਸੂਚਨਾ ਤੋਂ ਸਪੱਸ਼ਟ ਹੈ, ਕੁਲ ੧੦੦ ਸ਼ਬਦਾਂ ਵਿੱਚੋਂ ੩ ਤਿਪਦੇ, ੯੦ ਚਉਪਦੇ ਅਤੇ ੭ ਪੰਚਪਦੇ ਹਨ, ਪਰ ਖਾਰੀ ਸ਼ਾਖ਼ ਦੀਆਂ ਬੀੜਾਂ ਵਿਚ ਅੰਕਿਤ 'ਜੁਮਲੇ' ਵਿਚ ਇਹਨਾਂ ਸਾਰਿਆਂ ਨੂੰ ਸਮੁੱਚੇ ਤੌਰ 'ਤੇ 'ਚਉਪਦੇ' ਸੰਗਯਾ ਦਿੱਤੀ ਹੋਈ ਹੈ। ਇਸ (ਖਾਰੀ) ਸ਼ਾਖ਼ ਦੀਆਂ ਬੀੜਾਂ ਵਿਚ ਸਿਰੀਰਾਗ ਦੀ ਵਾਰ ਤੋਂ ਉਪਰੰਤ ਅੰਕਿਤ 'ਜੁਮਲਾ' ਇਸ ਪ੍ਰਕਾਰ ਹੈ:

"੨੧॥੧॥, ਸਲੋਕ ਵਾਰਾਂ ਨਾਲਿ ॥੪੩॥, ॥੧॥
ਚਉਪਦੇ ੧੦੦॥, ਅਸਟਪਦੀਆ ੨੭॥,
ਸ਼ਬਦ ਤਥਾ ਛੰਤ ਤਥਾ ਪਹਰੇ ਤਥਾ ਵਣਜਾਰਾ ॥੧੦॥
ਤਿਨ ਕਾ ਜੋੜ ਸਿਰੀਰਾਗ ਕਾ ॥੧੩੮॥ ਜੁਮਲਾ ॥"

ਹੱਥਲੇ ਸੰਚੇ ਦੇ ਅੰਤ ਵਿਚ ਰਾਗ-ਵਾਰ ਅਤੇ ਮਹਲੇ-ਵਾਰ ਅੰਕਾਂ ਦੇ ਵੇਰਵੇ ਅਤੇ ਸ਼ਬਦਾਂ ਦੀ ਗਿਣਤੀ ਬਾਰੇ ਜੋ ਚਿੱਤਰ ਦਿੱਤੇ ਗਏ ਹਨ, ਉਹਨਾਂ ਵਿਚ ਉਪਰੋਕਤ ਵਰਣਿਤ ਤੱਥ ਦੇ ਆਧਾਰ 'ਤੇ ਦੁਪਦੇ, ਤਿਪਦੇ, ਚਉਪਦੇ ਅਤੇ ਪੰਚਪਦੇ, ਇਹਨਾਂ ਸਾਰਿਆਂ ਦੇ ਸਮੂਹ ਲਈ ਸਾਂਝਾ ਸ਼ਬਦ 'ਚਉਪਦੇ' ਹੀ ਵਰਤਿਆ ਗਿਆ ਹੈ।

***ਨੋਟ:*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਛੇ ਪਦਿਆਂ ਵਾਲੇ ਸ਼ਬਦ ਵੀ ਮਿਲਦੇ ਹਨ, ਪਰ ਛਿ-ਪਦਾ ਸਿਰਲੇਖ ਗੁਰਬਾਣੀ ਵਿਚ ਕਿਧਰੇ ਨਹੀਂ ਮਿਲਦਾ।

## ੩੩. ਚਉਬੋਲਾ/ਚਉਬੋਲੇ

੧. "ਚਉਬੋਲਾ ੧. ਇਕ ਛੰਦ, ਜਿਸ ਦਾ ਲੱਛਣ ਹੈ—ਚਾਰ ਚਰਣ, ਪ੍ਰਤਿ ਚਰਣ ੧੫ ਮਾਤ੍ਰਾ, ਅੰਤ ਲਘੁ ਗੁਰੁ। ਇਹ ਚਉਪਈ ਦਾ ਇਕ ਰੂਪ ਹੈ।

"ਚਉਬੋਲਾ ੨. ਕਿਸੇ ਜਾਤਿ ਦਾ ਛੰਦ, ਜਿਸ ਦੇ ਤੁਕਾਂਤ ਭਿੰਨ ਭਿੰਨ ਹੋਣ, ਚਾਰ ਅਨੁਪ੍ਰਾਸ ਵੱਖਰੇ ਹੋਣ ਕਾਰਨ ਇਹ

ਸੰਗਯਾ ਹੈ। ਦੇਖੋ 'ਰਾਮਾਵਤਾਰ' ਵਿਚ ਸਵੈਯੇ ਦੀ ਇਸੇ ਕਾਰਨ ਚਉਬੋਲਾ ਸੰਗਯਾ ਹੋ ਗਈ ਹੈ:

ਸ੍ਰੀ ਰਘੁਰਾਜ ਸੁਰਾਸਨ ਲੈ...

"ਚਉਬੋਲਾ ੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚਾਰ ਪ੍ਰੇਮੀਆਂ—(ਸੰਮਨ, ਮੂਸਨ, ਜਮਾਲ, ਪਤੰਗ) ਦੇ ਪ੍ਰਥਾਇ ਬੋਲ (ਵਚਨ) ਜਿਸ ਬਾਣੀ ਵਿਚ ਕਥਨ ਕੀਤੇ ਹਨ, ਉਸ ਦੀ 'ਚਉਬੋਲਾ' ਸੰਗਯਾ ਹੈ, ਚਾਹੇ ਛੰਦ ਇਸ ਦਾ ਦੋਹਾ ਹੈ।"

*(ਮਹਾਨ ਕੋਸ਼, ੩੨੭)*

੨. "ਚਉਬੋਲਾ—ਇਕ ਛੰਦ, ਜਿਸ ਵਿਚ ਚਾਰ ਆਦਮੀਆਂ (ਸੰਮਨ, ਮੂਸਨ, ਜਮਾਲ ਅਤੇ ਪਤੰਗ) ਪ੍ਰਤੀ ਉਚਾਰਣ ਹੋਏ ਬੋਲ ਜਾਂ ਬਚਨ ਹਨ।" *(ਸ਼ਬਦਾਰਥ, ੧੩੬੩)*

੩. "ਚਉਬੋਲਾ—ਇਕ ਛੰਦ ਦਾ ਨਾਮ ਹੈ। ਇਥੇ ਚਉਬੋਲਾ ਛੰਦ ਦੇ ੧੧ ਬੰਦ ਹਨ।"

*(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਦਸਵੀਂ, ੮੮)*

***ਨੋਟ:*** 'ਚਉਬੋਲਾ' ਇਕ-ਵਚਨ ਸ਼ਬਦ ਹੈ, ਜਿਸ ਦਾ ਬਹੁ-ਵਚਨ 'ਚਉਬੋਲੇ' ਹੈ। 'ਚਉਬੋਲੇ' ਸਿਰਲੇਖ ਥੱਲੇ ਅੰਕਿਤ ੧੧ ਪਦਿਆਂ ਦੀ ਬਾਣੀ ਦਾ ਵਿਸ਼ਾ 'ਪ੍ਰੇਮ' ਹੈ। ਦਰਸਾਇਆ ਗਿਆ ਹੈ ਕਿ ਆਪਣੇ ਪਿਆਰੇ ਵਿਚ ਮਗਨਤਾ ਦੀ ਆਤਮਿਕ ਵਿਵਸਥਾ ਦਾ ਨਾਮ 'ਪ੍ਰੇਮ' ਹੈ। ਪ੍ਰੇਮ ਵਿਚ ਲੀਨ ਹੋਇਆ ਪ੍ਰੇਮੀ ਆਪਣੇ ਪਿਆਰੇ ਲਈ ਸਭ ਕੁਝ ਕੁਰਬਾਨ ਕਰਨ ਲਈ ਤੱਤਪਰ ਰਹਿੰਦਾ ਹੈ। ਚਉਬੋਲਾ ਛੰਦ ਦੀ ਵਰਤੋਂ ਦਸਮ ਗ੍ਰੰਥ ਵਿਚ ਵੀ ਕੀਤੀ ਮਿਲਦੀ ਹੈ।

## ੩੪. ਛਕਾ/ਛਕੇ

(ੳ) ਸੰਗਯਾ, ਛੇਆਂ ਦਾ ਸਮਦਾਇ (ਇਕੱਠ)।

(ਅ) ਇਸ ਸ਼ਬਦ ਦਾ ਉਚਾਰਣ 'ਕ' ਅੱਖਰ ਦੀ ਧੁਨੀ ਨੂੰ ਦੁੱਤ ਕਰ ਕੇ ਕੀਤਾ ਜਾਣਾ ਸ਼ੁਧ ਹੈ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਈ ਰਾਗਾਂ ਵਿਚ ਇੱਕੋ ਮਹਲੇ ਅਥਵਾ ਇੱਕੋ ਘਰ ਦੇ ਛੇ ਸ਼ਬਦਾਂ, ਛੰਤਾਂ, ਅਥਵਾ ਅਸਟਪਦੀਆਂ ਦੇ ਅੰਤ ਵਿਚ 'ਛਕਾ ੧', 'ਛਕੇ ੨', 'ਛਕੇ ੩' ਸੂਚਨਾ ਅੰਕਿਤ ਹੈ, ਜਿਵੇਂ:

| *ਰਾਗੁ* | *ਮਹਲਾ/ਘਰੁ* | *ਅੰਕ* | *ਸੂਚਨਾ* |
|---|---|---|---|
| ਦੇਵਗੰਧਾਰੀ | ਮਹਲਾ ੪ ਘਰੁ ੧ | ੨॥੬॥ | ਛਕਾ ੧ |
| ਦੇਵਗੰਧਾਰੀ | ਮਹਲਾ ੫ ਘਰੁ ੨ | ੨॥੧੨॥ | ਛਕੇ ੨ |
| ਦੇਵਗੰਧਾਰੀ | ਮਹਲਾ ੫ ਘਰੁ ੨ | ੨॥੧੮॥ | ਛਕੇ ੩ |
| ਬਿਹਾਗੜਾ | ਮਹਲਾ ੪ ਘਰੁ ੧ | ੪॥੬॥ | ਛਕਾ ੧ |
| ਗੋਂਡ | ਮਹਲਾ ੪ ਘਰੁ ੧ | ੪॥੬॥ | ਛਕਾ ੧ |
| ਨਟ ਨਾਰਾਇਨ | ਮਹਲਾ ੪ ਅਸਟਪਦੀਆ | ੮॥੬॥ | ਛਕਾ ੧ |
| ਮਾਲੀ ਗਉੜਾ | ਮਹਲਾ ੪ | ੪॥੬॥ | ਛਕਾ ੧ |
| ਕਾਨੜਾ | ਮਹਲਾ ੪ ਅਸਟਪਦੀਆ ਘਰੁ ੧ | ੮॥੬॥ | ਛਕਾ ੧ |
| ਕਲਿਆਨ | ਮਹਲਾ ੪ | ੪॥੬॥ | ਛਕਾ ੧ |
| ਕਲਿਆਨ | ਮਹਲਾ ੪ ਅਸਟਪਦੀਆ | ੮॥੬॥ | ਛਕਾ ੧ |
| ਪ੍ਰਭਾਤੀ | ਮਹਲਾ ੪ | ੪॥੬॥ | ਛਕਾ ੧ |

(ਸ) ਉਪਰੋਕਤ ਸੂਚਨਾ ਵਿਚ 'ਛਕਾ' ਪਦ ਨਾਲ ਆਏ ਅੰਕ 'ਸਾਧਾਰਨ ਸੰਖਿਅਕ ਵਿਸ਼ੇਸ਼ਣ' ਹਨ। ਇਸ ਲਈ ਇਹਨਾਂ ਦਾ ਉਚਾਰਣ ੧ (ਇਕ), ੨ (ਦੋ) ਅਤੇ ੩ (ਤਿੰਨ) ਕੀਤਾ ਜਾਣਾ ਸ਼ੁਧ ਹੈ।

(ਹ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸਾ ਰਾਗ ਵਿਚ ਮਹਲਾ ੪ ਘਰੁ ੪ ਦੇ, ੪॥੮॥੧੫॥ ਅੰਕ ਤੋਂ ਲੈ ਕੇ ੪॥੧੩॥੨੦॥ ਅੰਕ ਤਕ ਚਾਰ ਚਾਰ ਬੰਦਾਂ ਵਾਲੇ ਛੇ ਛੰਤ ਹਨ, ਅਥਵਾ ਚਾਰ ਚਾਰ ਬੰਦਾਂ ਵਾਲੇ ਛੰਤਾਂ ਦਾ ਇਕ ਛਕਾ ਹੈ। ਸਮੁੱਚੇ ਇਹ ਕੁਲ ੨੪ ਬੰਦ ਹਨ, ਪਰ ਇਕ ਇਕ ਬੰਦ ਨੂੰ ਵੀ ਸਮੂਹ ਦੇ ਨਾਂ 'ਤੇ ਛਕਾ ਹੀ ਕਿਹਾ ਜਾਣਾ ਪ੍ਰਚਲਿਤ ਹੈ, ਜੋ ਗ਼ਲਤੁਲ-ਆਮ (ਵਿਆਪਕ ਗ਼ਲਤੀ) ਹੈ।

## ੩੫. ਛੰਤ

"ਛੰਤ ੧. ਕਵਿਤਾ, ਕਾਵਿ ਦੀ ਕੋਈ ਰਚਨਾ। ੨. ਹਰਿ ਜਸ ਦੇ ਗੀਤ। ੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਪ੍ਰਕਾਰ ਦੇ ਸ਼ਬਦ ਜੋ ਚਾਰ-ਤੁਕੇ ਬੀ ਹਨ, ਯਥਾ 'ਹਰਿ ਅੰਮ੍ਰਿਤ ਭਿੰਨੇ ਲੋਇਣਾ...' ਵਾਲੇ ਛੰਤ। ਇਹ ਛੇ-ਤੁਕੇ ਬੀ ਹਨ, ਯਥਾ 'ਤੂ ਸੁਣਿ ਹਰਣਾ ਕਾਲਿਆ...' ਵਾਲੇ।" *(ਸ੍ਰੀ ਗੁਰੂ ਗ੍ਰੰਥ ਕੋਸ਼, ੪੯੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਛੰਤਾਂ ਦੇ ਆਮ ਤੌਰ 'ਤੇ ਚਾਰ ਚਾਰ ਪਦੇ (ਬੰਦ) ਹਨ, ਪਰ ਕਿਤੇ ਕਿਤੇ ਇਨ੍ਹਾਂ ਤੋਂ ਵੱਧ ਪਦੇ (ਬੰਦ) ਵੀ ਹਨ, ਜਿਵੇਂ:

| *ਰਾਗ* | *ਮਹਲਾ* | *ਅੰਕ* | *ਪਦੇ* |
|---|---|---|---|
| ਆਸਾ | ਮ: ੩ | ੧੦॥੨॥੭॥੫॥੨॥੭॥ | ੧੦ |
| ਆਸਾ | ਮ: ੪ | ੮॥੨॥੯॥ | ੮ |
| ਆਸਾ | ਮ: ੫ | ੬॥੧੪॥੨੧॥ | ੬ |
| ਧਨਾਸਰੀ | ਮ: ੧ | ੫॥੨॥ | ੫ |
| ਧਨਾਸਰੀ | ਮ: ੧ | ੫॥੩॥ | ੫ |

## ੩੬. ਜਤਿ

੧. "ਜਤਿ, ਜਾਤੀ। ੨. ਸੰਗੀਤ ਅਨੁਸਾਰ ਗਾਯਨ ਦੀ ਧਾਰਣਾ ਦਾ ਨਾਉਂ ਜਤਿ (ਯਤਿ) ਹੈ, ਅਤੇ ਮ੍ਰਿਦੰਗ ਦੇ ਬੋਲ ਦਾ ਜਿਥੇ ਵਿਸ੍ਰਾਮ ਹੋਵੇ, ਉਸ ਦੀ ਭੀ 'ਜਤਿ' ਸੰਗਯਾ ਹੈ। ਡਾਕਟਰ ਚਰਨ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰੇ' ਵਿਚ ਲਿਖਿਆ ਹੈ ਕਿ 'ਜਤਿ' 'ਗਤਿ' 'ਸਾਥ' ਇਹ ਤਿੰਨੇ ਜੋੜੀ ਦੇ ਕਰਤੱਬ ਹਨ। ਜਿਸ ਵੇਲੇ ਸੱਜਾ ਹੱਥ 'ਗਤਿ' ਦਾ ਕੰਮ ਕਰੇ, ਅਰਥਾਤ 'ਗਤਿ' ਵਾਕਰ ਉਂਗਲੀਆਂ ਵਿੱਚੋਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰੇ ਅਤੇ ਖੱਬਾ ਹੱਥ ਸਾਥ ਵਾਕਰ ਖੁਲਾਸ ਵਜਾਏ, ਤਾਂ ਉਸ ਨੂੰ 'ਜਤਿ' ਕਹਿੰਦੇ ਹਨ।" *(ਮਹਾਨ ਕੋਸ਼, ੩੭੬)*

੨. "ਜਤਿ = ਧਾਰਨਾ।" *(ਸ਼ਬਦਾਰਥ, ੪੩੧)*

੩. "ਜਤਿ = ਜੋੜੀ ਵਜਾਣ ਦੀ ਇਕ ਗਤ।" *(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਛੇਵੀਂ, ੨੨੯)*

੪. "ਜਤਿ = ਚਾਲ।" *(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਤੀਜੀ, ੪੪੮)*

***ਨੋਟ:*** ਸ਼ਬਦਾਂ ਦੇ ਸਿਰਲੇਖ ਵਿਚ 'ਜਤਿ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਦੋ ਵਾਰ ਆਇਆ ਹੈ:

(੧) ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ (੪੩੧)

(੨) ਬਿਲਾਵਲੁ ਮਹਲਾ ੧ ਥਿਤੀ ਘਰੁ ੧੦ ਜਤਿ (੮੩੮)

## ੩੭. ਜਪੁ

'ਜਪੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਇਕ ਵਿਸ਼ੇਸ਼ ਬਾਣੀ ਦੀ ਸੰਗਯਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿਚ '੧ੴ...ਗੁਰ ਪ੍ਰਸਾਦਿ' ਮੰਗਲ ਅਥਵਾ ਮੂਲ ਮੰਤ੍ਰ ਹੈ। ਉਪਰੰਤ 'ਜਪੁ' ਬਾਣੀ ਆਰੰਭ ਹੁੰਦੀ ਹੈ। 'ਜਪੁ' ਇਕ ਵਿਸ਼ੇਸ਼ ਬਾਣੀ ਹੈ, ਜਿਸ ਦੇ ਆਰੰਭ ਵਿਚ ਅਤੇ ਅੰਤ ਵਿਚ ਇਕ ਇਕ ਸਲੋਕ ਹੈ ਅਤੇ ਵਿਚਕਾਰ ੩੮ ਪਉੜੀਆਂ ਹਨ।

ਇਹ 'ਜਪੁ' ਬਾਣੀ ਜਗਿਆਸੂਆਂ ਨੂੰ ਗੁਰ-ਦੀਖਿਅਤ ਕਰਨ ਲਈ ਅੰਮ੍ਰਿਤ-ਬਾਟਾ (ਪਾਹੁਲ) ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਪੰਜ ਬਾਣੀਆਂ ਵਿੱਚੋਂ ਪ੍ਰਥਮ ਪੜ੍ਹੀ ਜਾਣ ਵਾਲੀ ਬਾਣੀ ਹੈ ਅਤੇ ਗੁਰਸਿੱਖਾਂ ਦੇ ਨਿਤ-ਨੇਮ ਵਿਚ ਸ਼ਾਮਲ ਹੈ। ਇਸ ਬਾਣੀ ਉੱਤੇ ਮਹਲੇ ਬਾਰੇ ਕੋਈ ਸੰਕੇਤ ਨਹੀਂ, ਪਰ ਰਵਾਇਤ ਅਤੇ ਇਤਿਹਾਸ ਅਨੁਸਾਰ ਇਹ ਮਹਲਾ ੧ ਦੀ ਰਚਨਾ ਮੰਨੀ ਜਾਂਦੀ ਹੈ।

'ਜਪੁ' ਬਾਣੀ ਵਿਚ ਕਈ ਦਾਰਸ਼ਨਿਕ ਵਿਸ਼ਿਆਂ ਸੰਬੰਧੀ ਗਿਆਨ-ਚਰਚਾ ਹੈ, ਪਰ ਪ੍ਰਮੁੱਖ ਵਿਸ਼ਾ 'ਸਚਿਆਰ-ਪਦ ਦੀ ਪ੍ਰਾਪਤੀ' ਦਾ ਹੈ।

**ਜਪੁ ਨੀਸਾਣੁ**

੧. "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ ਵਿਚ 'ਨੀਸਾਣੁ' ਪਦ 'ਜਪੁ' ਬਾਣੀ ਦਾ ਵਿਸ਼ੇਸ਼ਣ ਹੈ। ਨਿਸ਼ਾਨ ਰੂਪ ਜਪੁ।" *(ਮਹਾਨ ਕੋਸ਼, ੩੭੯)*

੨. "ਨੀਸਾਣੁ, 'ਜਪੁ' ਬਾਣੀ ਦਾ ਵਿਸ਼ੇਸ਼ਣ, ਕਿਉਂਕਿ ਇਹ ਧ੍ਵਜ (ਝੰਡਾ) ਰੂਪ ਪ੍ਰਧਾਨ ਹੈ। ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਵਿਚ ਪਾਠ 'ਜਪੁ ਨੀਸਾਣੁ'।" *(ਮਹਾਨ ਕੋਸ਼, ੫੩੬)*

*ਨੋਟ:* ਕਈ ਪੁਰਾਤਨ ਹੱਥ-ਲਿਖਤ ਬੀੜਾਂ ਦੇ 'ਤਤਕਰਾ ਰਾਗਾਂ ਕਾ' ਵਿਚ ਆਰੰਭਕ ਸੂਚਨਾ ਇਸ ਪ੍ਰਕਾਰ ਹੈ:

**"ਨੀਸਾਣੁ ਗੁਰੂ ਜੀਉ ਕੇ ਦਸਖਤ ਮ: ੫**
**ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾ ਕਾ ਨਕਲੁ"**

ਫਿਰ ਤਤਕਰੇ ਵਿਚ ਤਿਲੰਗ ਰਾਗ ਦੇ ਮਗਰੋਂ ਇਹ ਸੂਚਨਾ ਅੰਕਿਤ ਹੈ:

**"ਨੀਸਾਣੁ ਸ੍ਰੀ ਗੁਰੂ ਜੀਉ ਕੇ ਦਸਖਤ ਮਹਲਾ ੬"**

*ਮਹਾਨ ਕੋਸ਼* ਵਿਚ 'ਨੀਸਾਣੁ' ਪਦ ਦੇ ਦਿੱਤੇ ਅਰਥਾਂ ਵਿਚ ਇਕ ਅਰਥ 'ਲਿਖਤ-ਚਿੰਨ੍ਹ-ਸਹੀ' ਵੀ ਹੈ ਅਤੇ 'ਜਪੁ' ਨਾਲ ਆਇਆ 'ਨੀਸਾਣੁ' ਪਦ ਇਸੇ ਅਰਥ ਵਿਚ ਹੈ।

ਕੁਝ ਹੱਥ-ਲਿਖਤ ਬੀੜਾਂ, ਜੋ ਸਤਿਗੁਰਾਂ ਦੇ ਜੀਵਨ-ਕਾਲ (life-time) ਵਿਚ ਲਿਖੀਆਂ ਗਈਆਂ, ਉਹਨਾਂ ਵਿਚ ਕਈ ਲਿਖਾਰੀਆਂ ਨੇ ਆਰੰਭਕ ਮੰਗਲ ਜਾਂ ਸੰਪੂਰਨ 'ਜਪੁ' (ਬਾਣੀ) ਸਤਿਗੁਰਾਂ ਦੇ ਪਾਵਨ ਹਸਤ-ਕਮਲਾਂ ਦੁਆਰਾ ਅੰਕਿਤ ਕਰਵਾ ਕੇ ਇਸ ਸ਼ੁਭ ਕਾਰਜ ਲਈ ਅਸੀਸ ਅਥਵਾ ਥਾਪਣਾ ਪ੍ਰਾਪਤ ਕੀਤੀ।

'ਨੀਸਾਣੁ' ਸ਼ਬਦ ਗੁਰੂ ਮਹਾਰਾਜ ਜੀ ਦੀ ਨਿਜ-ਲਿਖਤ ਦਾ ਸੰਕੇਤ ਹੈ। ਦਮਦਮੀ ਸ਼ਾਖ਼ ਦੀਆਂ ਬੀੜਾਂ ਦੇ ਤਤਕਰੇ ਵਿਚ, ਖਾਰੀ ਸ਼ਾਖ਼ ਦੀਆਂ ਬੀੜਾਂ ਦੀ ਉਪਰੋਕਤ ਵਰਣਿਤ ਸਾਰੀ ਲੰਮੀ ਲਿਖਤ [ਨੀਸਾਣੁ ਗੁਰੂ ਜੀਉ ਕੇ ਦਸਖਤ ਜਪੁ ਗੁਰੂ ਰਾਮਦਾਸ ਜੀਉ ਕਿਆਂ ਦਸਖਤਾਂ ਕਾ ਨਕਲੁ] ਦੇਣ ਦੀ ਬਜਾਏ ਸੰਕੇਤਕ ਰੂਪ ਵਿਚ 'ਜਪੁ ਨੀਸਾਣੁ' ਪਦ ਵਰਤਿਆ ਗਿਆ ਹੈ। ਭਾਵ ਇਹ ਹੈ ਕਿ ਬੀੜ ਵਿਚ ਜਾਂ ਜਿਸ ਬੀੜ ਤੋਂ ਉਤਾਰਾ ਕੀਤਾ ਗਿਆ ਹੈ, ਉਥੇ 'ਜਪੁ' ਗੁਰੂ ਮਹਾਰਾਜ ਜੀ ਦੀ ਨਿੱਜੀ-ਲਿਖਤ ਵਿਚ ਹੈ ਸੀ।

## ੩੮. ਜੁਮਲਾ

"ਜੁਮਲਾ, ਜੋੜ, ਮੀਜ਼ਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈ ਥਾਈਂ ਸ਼ਬਦਾਂ ਦੀ ਗਿਣਤੀ ਕਰ ਕੇ ਜੋੜ ਦਾ ਅੰਗ ਦਿੱਤਾ ਹੋਇਆ ਹੈ, ਉਸ ਥਾਂ 'ਜੁਮਲਾ' ਅਤੇ 'ਜੁਮਿਲਾ' ਸ਼ਬਦ ਆਇਆ ਹੈ।" *(ਮਹਾਨ ਕੋਸ਼, ੩੯੭)*

*ਨੋਟ:* ਖਾਰੀ ਸ਼ਾਖ਼ ਦੀਆਂ ਹੱਥ-ਲਿਖਤ ਬੀੜਾਂ ਵਿਚ ਚਉਪਦਿਆਂ, ਅਸਟਪਦੀਆਂ, ਛੰਤਾਂ, ਵਾਰਾਂ ਆਦਿ ਵੱਖ-ਵੱਖ ਕਾਵਿ-ਜਾਤੀਆਂ ਦੇ ਅੰਤ ਵਿਚ, ਇਹਨਾਂ ਕਾਵਿ-ਸ਼੍ਰੇਣੀਆਂ ਦੇ ਮਹਲੇ-ਵਾਰ ਵੇਰਵੇ ਦੇ ਕੇ ਉਹਨਾਂ ਦਾ ਜੋੜ (ਜੁਮਲਾ) ਅੰਕਿਤ ਕੀਤਾ ਹੋਇਆ ਹੈ। ਉਦਾਹਰਣ ਵਜੋਂ, ਇਸ (ਖਾਰੀ) ਸ਼ਾਖ਼ ਦੀ ਬੀੜ ਵਿਚ ਮਾਝ ਰਾਗ ਦੀ ਵਾਰ ਦੇ ਅੰਤ ਵਿਚ ਦਿੱਤਾ 'ਜੁਮਲਾ' ਇਸ ਪ੍ਰਕਾਰ ਹੈ:

"੨੭॥੧॥ ਸਲੋਕ ਵਾਰ ਨਾਲਿ॥੬੩॥
ਚਉਪਦੇ॥ ਮ: ੪ ॥੭॥, ਮ: ੫ ॥੪੩॥, ਤਿਨ ਕਾ ਕੁਲ ਜੁਮਲਾ, ॥੫੦॥
ਅਸਟਪਦੀਆ॥ ਮ: ੧ ॥੧॥, ਮ: ੩, ॥੩੨॥, ਮ: ੪, ॥੧॥, ਮ: ੫, ॥੫॥, ਜੁਮਲਾ, ॥੩੯॥
ਸਬਦ ਬਾਰਹਮਾਹਾ॥ ਦਿਨ ਰੈਣਿ, ॥੨॥, ਵਾਰ, ॥੧॥
ਤਿਨ ਕਾ ਜੁਮਲਾ, ॥੯੨॥"

ਪਰ ਦਮਦਮੀ ਸ਼ਾਖ਼ ਦੀਆਂ ਹੱਥ-ਲਿਖਤ ਬੀੜਾਂ, ਅਥਵਾ, ਇਸ ਸ਼ਾਖ਼ ਦੀਆਂ ਛਾਪੇ ਦੀਆਂ ਪ੍ਰਚਲਿਤ ਬੀੜਾਂ ਵਿਚ ਉਪਰੋਕਤ ਵਰਣਿਤ ਢੰਗ ਦੇ ਸਵਿਸਥਾਰ ਜੁਮਲੇ ਨਹੀਂ ਹਨ। ਦਮਦਮੀ ਸ਼ਾਖ਼ ਦੀਆਂ ਬੀੜਾਂ ਵਿਚ ਮਾਝ ਰਾਗ ਦੀ ਵਾਰ ਦੇ ਅੰਤ ਵਿਚ ਅੰਕਿਤ ਅੰਕ ਕੇਵਲ "॥੨੭॥ ਸੁਧੁ" ਹੈ। ਕੋਈ ਹੋਰ ਵੇਰਵਾ ਨਹੀਂ, ਜਿਵੇਂ ਉਪਰੋਕਤ ਵਰਣਿਤ ਖਾਰੀ ਸ਼ਾਖ਼ ਦੀਆਂ ਬੀੜਾਂ ਵਿਚ ਹੈ।

ਦਮਦਮੀ ਸ਼ਾਖ਼ ਦੀਆਂ ਬੀੜਾਂ ਵਿਚ ਵੱਖ-ਵੱਖ ਕਾਵਿ-ਜਾਤੀਆਂ (ਚਉਪਦਿਆਂ, ਅਸਟਪਦੀਆਂ, ਛੰਤਾਂ, ਵਾਰਾਂ, ਆਦਿ) ਦੇ ਅੰਤ ਵਿਚ ਇਹਨਾਂ ਦੀ ਗਿਣਤੀ ਦਾ ਅੰਕਾਂ ਵਿਚ ਜੋੜ ਤਾਂ ਦਿੱਤਾ ਹੋਇਆ ਹੈ, ਪਰ ਨਾਲ 'ਜੁਮਲਾ' 'ਜੋੜ' ਸ਼ਬਦਾਂ ਦੀ ਵਰਤੋਂ ਆਮ ਕਰਕੇ ਕੀਤੀ ਨਹੀਂ ਗਈ। ਦਮਦਮੀ ਸ਼ਾਖ਼ ਦੀਆਂ ਬੀੜਾਂ ਵਿਚ 'ਜੋੜੁ' 'ਜੁਮਲਾ' ਸ਼ਬਦ ਦੀ ਵਰਤੋਂ ਕੇਵਲ ਨਾਂ-ਮਾਤ੍ਰ ਮਿਲਦੀ ਹੈ; ਜਿਵੇਂ :

ਰਾਗੁ ਗਉੜੀ, ਪੰਨਾ ੨੪੨—ਅਸਟਪਦੀਆਂ ਦੇ ਅੰਤ ਵਿਚ
"੮॥੩॥੧੫॥੪੪॥ ਜੁਮਲਾ"
ਰਾਗੁ ਗੋਂਡ, ਪੰਨਾ ੮੭੫—ਭਗਤ ਬਾਣੀ ਦੇ ਅੰਤ ਵਿਚ
"੪॥੨॥੧੧॥੭॥੨॥੪੯॥ ਜੋੜੁ॥"

## ੩੯. ਡਖਣਾ/ਡਖਣੇ

੧. "ਡਖਣੇ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ-ਭੂਮਿ ਤੋਂ ਦੱਖਣ ਵੱਲ ਦੀ ਭਾਸ਼ਾ, ਅਰਥਾਤ, ਮੁਲਤਾਨ ਸਾਹੀਵਾਲ ਦੇ ਇਲਾਕੇ ਦੀ ਬੋਲੀ ਵਿਚ ਜੋ ਰਚਨਾ ਹੈ, ਉਹ 'ਡਖਣੇ' ਨਾਮ ਤੋਂ ਗੁਰਬਾਣੀ ਵਿਚ ਪ੍ਰਸਿੱਧ ਹੈ। ਇਸ ਵਿਚ 'ਦ' ਦੀ ਥਾਂ 'ਡ' ਵਰਤਿਆ ਹੈ। ਯਥਾ 'ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ' ਅਤੇ 'ਹਭੇ ਡੁਖ ਉਲਾਹਿਅਮੁ ਨਾਨਕ ਨਦਰਿ ਨਿਹਾਲਿ' (ਵਾਰ ਮਾਰੂ ਦੂਜੀ)।" *(ਮਹਾਨ ਕੋਸ਼, ੪੧੭)*

੨. "ਡਖਣੇ—ਸਲੋਕ ਜਾਂ ਦੋਹੇ ਜੋ ਪੰਜਾਬ ਦੇ ਦੱਖਣ ਵਿਚ ਵਰਤੀਂਦੇ ਹਨ। ਇਨ੍ਹਾਂ ਦੀ ਬੋਲੀ ਮੁਲਤਾਨੀ ਲਫ਼ਜ਼ਾਂ ਨਾਲ ਭਰੀ ਪਈ ਹੈ, ਆਮ ਤੌਰ 'ਤੇ 'ਦ' ਦੀ ਥਾਂ 'ਡ' ਅਤੇ 'ਸ' ਦੀ ਥਾਂ 'ਹ' ਵਰਤਿਆ ਹੈ।" *(ਸ਼ਬਦਾਰਥ, ੧੦੯੪)*

## ੪੦. ਤਤਕਰਾ

"ਸੰਗਯਾ। ਕਿਸੇ ਗ੍ਰੰਥ ਦੇ ਮਜ਼ਮੂਨਾਂ ਦਾ ਤਰ੍ਹ ਕੀਤਾ ਹੋਇਆ। ਸੂਚੀ ਪਤ੍ਰ। Index." *(ਮਹਾਨ ਕੋਸ਼, ੪੨੮)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਹੱਥ-ਲਿਖਤ ਬੀੜਾਂ ਦੇ ਆਰੰਭ ਵਿਚ ਦੋ ਤਤਕਰੇ ਹਨ; 'ਪਹਿਲਾ ਤਤਕਰਾ ਰਾਗਾਂ ਕਾ', ਜਿਸ ਵਿਚ ਆਰੰਭਕ ਅਤੇ ਭੋਗ ਦੀਆਂ ਬਾਣੀਆਂ ਸਮੇਤ ਹਰੇਕ ਰਾਗ ਦੇ ਪਤਰਿਆਂ ਦਾ ਅੰਕ ਦਿੱਤਾ ਹੋਇਆ ਹੈ ਅਤੇ ਦੂਜਾ 'ਤਤਕਰਾ ਸ਼ਬਦਾਂ ਕਾ', ਜਿਸ ਵਿਚ ਮਹਲੇਵਾਰ ਹਰੇਕ ਰਾਗ ਅੰਦਰ ਆਏ ਸ਼ਬਦਾਂ ਦੀ ਆਰੰਭਕ ਤੁਕ ਦਾ ਕੁਝ ਅੰਸ਼ ਦੇ ਕੇ, ਉਹਨਾਂ ਦੇ ਸਾਹਮਣੇ ਸੰਬੰਧਤ ਪਤਰੇ ਦਾ ਅੰਕ ਦਿੱਤਾ ਹੋਇਆ ਹੈ।

**ਛਪਾਈ ਸੰਬੰਧੀ ਨੋਟ :** ਛਾਪੇ ਦੀਆਂ ਬੀੜਾਂ ਦੇ ਤਤਕਰੇ ਵਿਚ ਕਈ ਥਾਵੇਂ ਵਾਰ ਦੇ ਪਹਿਲੇ ਸਲੋਕ ਦੀ ਆਰੰਭਕ ਤੁਕ ਦਾ ਹਵਾਲਾ ਦਿੱਤਾ ਹੋਇਆ ਹੈ ਅਤੇ ਕਈ ਥਾਵੇਂ ਪਹਿਲੀ ਪਉੜੀ ਦੀ ਆਰੰਭਕ ਤੁਕ ਦਾ। **ਇਸ ਸੰਬੰਧੀ ਇਕ-ਸਾਰਤਾ ਕੀਤੇ ਜਾਣ ਦੀ ਲੋੜ ਹੈ।**

## ੪੧. ਤਿਤੁਕਾ/ਤਿਤੁਕੇ

ਜਿਸ ਸ਼ਬਦ ਦੇ ਹਰੇਕ ਪਦੇ ਵਿਚ ਮਿਲਵੇਂ ਤੁਕਾਂਤ ਵਾਲੀਆਂ ਤਿੰਨ ਤਿੰਨ ਤੁਕਾਂ ਹੋਣ, ਉਸ ਨੂੰ ਤਿਤੁਕਾ ਕਹੀਦਾ ਹੈ। ਇਸ ਸ਼ਬਦ (ਤਿਤੁਕਾ) ਦਾ ਉਚਾਰਣ ਕਰਨ ਲੱਗਿਆਂ ਅਗੇਤਰ-ਪਦ 'ਤਿ' ਉੱਤੇ ਰਤਾ ਕੁ ਦਬਾਅ (stress) ਦੇ ਕੇ (ਤਿ + ਤੁਕਾ ਵਾਂਗ) ਕਰਨਾ ਚਾਹੀਦਾ ਹੈ।

## ੪੨. ਤਿਪਦਾ

"ਸੰਗਯਾ, ਉਹ ਸ਼ਬਦ ਜਿਸ ਦੇ ਤਿੰਨ ਪਦੇ ਹੋਣ। ਤਿੰਨ ਤਿੰਨ ਪਉੜੀਆਂ ਵਾਲਾ ਸ਼ਬਦ।" *(ਮਹਾਨ ਕੋਸ਼, ੪੪੨)*

***ਨੋਟ :*** 'ਤਿਪਦਾ' ਬਹੁ-ਬ੍ਰੀਹੀ ਸਮਾਸੀ ਸ਼ਬਦ ਹੈ, ਜਿਸ ਵਿਚ 'ਵਿਸ਼ੇਸ਼ਣ' ਨਾਲ 'ਨਾਉਂ' ਨੂੰ ਸੰਮਿਲਤ ਕੀਤਾ ਜਾਂਦਾ ਹੈ। ਤਿ + ਪਦਾ ਤੋਂ ਭਾਵ ਹੈ ਤਿੰਨ ਪਦਿਆਂ ਵਾਲਾ। ਇਸ ਸ਼ਬਦ ਦਾ ਉਚਾਰਣ ਕਰਨ ਲੱਗਿਆਂ ਅਗੇਤਰ-ਪਦ 'ਤਿ' ਉੱਤੇ ਰਤਾ ਕੁ ਦਬਾਅ (stress) ਦੇ ਕੇ (ਤਿ + ਪਦਾ ਵਾਂਗ) ਕਰਨਾ ਚਾਹੀਦਾ ਹੈ।

## ੪੩. ਥਿਤੀ

੧. "ਥਿਤੀ (ਸੰਸਕ੍ਰਿਤ ਤਿਥਿ, ਪੰਜਾਬੀ ਥਿਤਿ) ਚੰਦ੍ਰਮਾ ਦੇ ਹਿਸਾਬ ਗਿਣੀਆਂ ਜਾਣ ਵਾਲੀਆਂ ਦੋਹਾਂ ਪੱਖਾਂ (ਵਦੀ ਅਤੇ ਸੁਦੀ) ਦੀਆਂ ਤ੍ਰੀਕਾਂ, ਯਥਾ 'ਪੰਦ੍ਰਹ ਥਿਤੀ ਤੈ ਸਤ ਵਾਰ...' (ਬਿਲਾਵਲੁ ਮ: ੩)।" *(ਸ੍ਰੀ ਗੁਰੂ ਗ੍ਰੰਥ ਕੋਸ਼)*

੨. "ਥਿਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਖ਼ਾਸ ਬਾਣੀ, ਜੋ ਥਿਤਾਂ ਪ੍ਰਥਾਇ ਹੈ।" *(ਮਹਾਨ ਕੋਸ਼, ੬੫੮)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਥਿਤੀ' ਸਿਰਲੇਖ ਥੱਲੇ ਗਉੜੀ ਰਾਗ ਵਿਚ ਮਹਲਾ ੫ ਦੀ ਅਤੇ ਸ੍ਰੀ ਕਬੀਰ ਜੀ ਦੀ ਬਾਣੀ ਹੈ ਅਤੇ ਬਿਲਾਵਲੁ ਰਾਗ ਵਿਚ ਮਹਲਾ ੧ ਦੀ।

## ੪੪. ਦੁਤੁਕਾ

ਜਿਸ ਸ਼ਬਦ ਦੇ ਹਰੇਕ ਪਦੇ ਵਿਚ ਦੋ ਦੋ ਤੁਕਾਂ ਹੋਣ, ਉਸ ਨੂੰ ਦੁਤੁਕਾ ਆਖਦੇ ਹਨ। ਇਸ ਸ਼ਬਦ ਦਾ ਉਚਾਰਣ ਕਰਨ ਲੱਗਿਆਂ ਅਗੇਤਰ-ਪਦ 'ਦੁ' ਉੱਤੇ ਰਤਾ ਕੁ ਦਬਾਅ (stress) ਦੇ ਕੇ (ਦੁ + ਤੁਕਾ ਵਾਂਗ) ਕਰਨਾ ਉਚਿਤ ਹੈ।

## ੪੫. ਦਿਨ ਰੈਣਿ

"ਮਾਝ ਰਾਗ ਵਿਚ ਇਕ ਸ਼ਬਦ ਦੀ ਖ਼ਾਸ ਸੰਗਯਾ ਹੈ, ਜਿਸ ਵਿਚ ਦਿਨ ਰਾਤ ਦੇ ਕਰਨ ਯੋਗਯ ਕਰਮ ਦੱਸੇ ਹਨ।" *(ਮਹਾਨ ਕੋਸ਼, ੬੨੪)*

***ਨੋਟ :*** ਮਾਝ ਰਾਗ ਵਿਚ 'ਮਾਝ ਮਹਲਾ ੫ ਦਿਨ ਰੈਣਿ' ਸਿਰਲੇਖ ਥੱਲੇ, ਪੰਨਾ ੧੩੬-੩੭ ਉੱਤੇ, ਅੰਕ ਨੰਬਰ ੪॥੧॥ ਹੇਠ ਚਾਰ ਪਦਿਆਂ ਦਾ ਇਕ ਵਿਸ਼ੇਸ਼ ਸ਼ਬਦ, ਜਿਸ ਦੀ ਆਰੰਭਕ ਤੁਕ 'ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣਿ' ਹੈ। ਇਸ ਸ਼ਬਦ ਵਿਚ ਦਿਨ ਰੈਣਿ ਅਥਵਾ ਜੀਵਨ ਦੇ ਸਮੁੱਚੇ ਸਮੇਂ ਨੂੰ ਪ੍ਰਭੂ-ਸੇਵਾ, ਭਾਵ, ਨਾਮ-ਸਿਮਰਨ ਦੁਆਰਾ ਸਫਲ ਬਣਾਉਣ ਦਾ ਪਾਵਨ ਉਪਦੇਸ਼ ਕੀਤਾ ਹੋਇਆ ਹੈ।

## ੪੬. ਦੁਪਦਾ

"ਸੰਗਯਾ. ਦ੍ਵਿ. ਪਦ. ਦੋ ਦੋ ਤੁਕਾਂ ਪਿੱਛੋਂ ਅੰਗ ਜਿਸ ਸ਼ਬਦ ਦੇ ਹੋਣ। ੨. ਦੋ ਤੁਕਾਂ ਦਾ ਛੰਦ।" *(ਮਹਾਨ ਕੋਸ਼, ੬੮੨)*

***ਨੋਟ :*** 'ਦੁਪਦਾ' ਤੋਂ ਭਾਵ ਉਹ ਸ਼ਬਦ ਹੈ, ਜਿਸ ਦੇ ਦੋ ਪਦੇ ਹੋਣ। 'ਦੁਪਦਾ' ਬਹੁ-ਬ੍ਰੀਹੀ ਸਮਾਸੀ ਸ਼ਬਦ ਹੈ, ਜਿਸ ਵਿਚ **ਸਾਧਾਰਨ ਸੰਖਿਅਕ** ਵਿਸ਼ੇਸ਼ਣ (ਦੁ) ਨੂੰ ਨਾਉਂ (ਪਦਾ) ਨਾਲ ਸੰਮਿਲਤ ਕੀਤਾ ਹੋਇਆ ਹੈ।

ਇਸ ਸ਼ਬਦ ਦਾ ਉਚਾਰਣ ਕਰਨ ਲੱਗਿਆਂ ਅਗੇਤਰ-ਪਦ 'ਦੁ' ਉੱਤੇ ਰਤਾ ਕੁ ਦਬਾਅ ਦੇ ਕੇ (ਦੁ + ਪਦਾ ਵਾਂਗ) ਕਰਨਾ ਉਚਿਤ ਹੈ।

## ੪੭. ਧੁਨਿ/ਧੁਨੀ

"ਧੁਨਿ. ੨. ਸੰ: ਧ੍ਵਨਿ. ਸ਼ਬਦ. ਨਾਦ. ੩. ਸ੍ਵਰਾਂ ਦਾ ਆਲਾਪ। ਧੁਨੀ।

ਧੁਨੀ. ੨. ਸੰ: ਧ੍ਵਨਿ. ਸ਼ਬਦ, ਨਾਦ. ੩. ਆਵਾਜ਼ ਦੀ ਗੂੰਜ। ੫. ਗਾਉਣ ਦੀ ਧਾਰਨਾ। ਗਾਉਣ ਦਾ ਢੰਗ। ਰਵਾਇਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਅਜੇਹੀਆਂ ਚੁਣੀਆਂ, ਜਿਨ੍ਹਾਂ ਦੇ ਗਾਉਣ ਦੀ ਧਾਰਨਾ ਪੁਰਾਣੇ ਜੋਧਿਆਂ ਦੀਆਂ ਵਾਰਾਂ ਅਨੁਸਾਰ ਰਬਾਬੀਆਂ ਨੂੰ ਦੱਸੀ, ਅਰ ਪੁਰਾਣੀਆਂ ਵਾਰਾਂ ਦੇ ਪਤੇ ਇਨ੍ਹਾਂ ਵਾਰਾਂ ਦੇ ਮੁੱਢ ਲਿਖੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਢਾਡੀਆਂ ਤੋਂ ਇਹ ਨੌਂ ਧੁਨੀਆਂ ਵੀਰ ਰਸ ਦੀ ਵ੍ਰਿਧੀ ਲਈ ਗਾਵਾਈਆਂ, ਜੋ ਹੁਣ ਤਕ ਟਕਸਾਲੀਏ ਰਾਗੀ ਰਬਾਬੀ ਗਾਉਂਦੇ ਹਨ।

ਬਹੁਤ ਲੇਖਕਾਂ ਨੇ ਲਿਖਿਆ ਹੈ ਕਿ ਧੁਨੀਆਂ ਛੀਵੇਂ ਸਤਿਗੁਰੂ ਜੀ ਨੇ ਚੜ੍ਹਾਈਆਂ ਹਨ, ਪਰ ਇਹ ਅਸੱਤਯ ਹੈ। ਨੌਂ ਧੁਨੀਆਂ ਇਹ ਹਨ :

੧. ਵਾਰ ਮਾਝ ਕੀ ਤਥਾ ਸਲੋਕ ਮਹਲਾ ੧—ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ।

੨. ਗਉੜੀ ਕੀ ਵਾਰ ਮਹਲਾ ੫—ਰਾਇ ਕਮਾਲਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ।
੩. ਆਸਾ ਮਹਲਾ ੧ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ—ਟੁੰਡੇ ਅਸ ਰਾਜੈ ਕੀ ਧੁਨੀ।
੪. ਗੂਜਰੀ ਕੀ ਵਾਰ ਮਹਲਾ ੩—ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ।
੫. ਵਡਹੰਸ ਕੀ ਵਾਰ ਮਹਲਾ ੪—ਲਲਾਂ ਬਹਲੀਮਾ ਕੀ ਧੁਨਿ ਗਾਵਣੀ।
੬. ਰਾਮਕਲੀ ਕੀ ਵਾਰ ਮਹਲਾ ੩—ਜੋਧੈ ਵੀਰੈ ਪੂਰਬਾਣੀ ਕੀ ਧੁਨੀ।
੭. ਸਾਰੰਗ ਕੀ ਵਾਰ ਮਹਲਾ ੪—ਰਾਇ ਮਹਮੇ ਹਸਨੇ ਕੀ ਧੁਨਿ।
੮. ਵਾਰ ਮਲਾਰ ਕੀ ਮਹਲਾ ੧—ਰਾਣੇ ਕੈਲਾਸ ਤਥਾ ਮਾਲ ਦੇ ਕੀ ਧੁਨਿ।
੯. ਕਾਨੜੇ ਕੀ ਵਾਰ ਮਹਲਾ ੪—ਮੂਸੇ ਕੀ ਵਾਰ ਕੀ ਧੁਨੀ।" *(ਮਹਾਨ ਕੋਸ਼, ੫੦੧-੦੨)*

***ਨੋਟ :*** ਉਪਰੋਕਤ ਧੁਨਾਂ ਬਾਰੇ ਵਧੇਰੇ ਵੇਰਵਾ *ਮਹਾਨ ਕੋਸ਼* ਵਿਚ ਦੇਖੋ ਜੀ।

## ੪੮. ਪਉੜੀ

"ਪਉੜੀ. ੩. ਇਕ ਛੰਦ, ਜਿਸ ਵਿਚ ਵਿਸ਼ੇਸ਼ ਕਰਕੇ ਯੁੱਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਢਾਢੀ ਲੋਕ ਯੁੱਧ ਦਾ ਪ੍ਰਸੰਗ ਵਾਰਤਿਕ ਸੁਣਾ ਕੇ ਉਸ ਦਾ ਸਾਰ ਪਉੜੀ ਛੰਦ ਵਿਚ ਲੈ ਤਾਰ ਨਾਲ ਮ੍ਰਿਦੰਗ ਦੀ ਸਹਾਇਤਾ ਸਾਥ ਗਾ ਕੇ ਪ੍ਰਕਰਣ ਸਮਾਪਤ ਕਰਦੇ ਹਨ।

"ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਵਿਚ ਅਨੇਕ ਛੰਦ 'ਪਉੜੀ' ਸਿਰਲੇਖ ਹੇਠ ਦੇਖੇ ਜਾਂਦੇ ਹਨ। ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਪਦ ਭੀ 'ਪਉੜੀ' ਨਾਮ ਤੋਂ ਹੀ ਪ੍ਰਸਿੱਧ ਹਨ।

"ਇਹ ਛੰਦ ਸਮ ਅਤੇ ਵਿਖਮ ਦੋਵੇਂ ਪ੍ਰਕਾਰ ਦਾ ਦੇਖੀਦਾ ਹੈ।

"ਗੁਰੂ ਅਰਜਨ ਦੇਵ ਜੀ ਨੇ ਨੌਂ ਵਾਰਾਂ ਉੱਤੇ ਨੌਂ ਧੁਨੀਆਂ ਪਉੜੀ ਦੀਆਂ, ਰਾਗੀਆਂ ਦੇ ਗਾਉਣ ਲਈ ਠਹਿਰਾਈਆਂ ਹਨ। ਪਉੜੀ ਏਕ ਤਾਲ (ਯੱਕਾ), ਤਿੰਨ ਤਾਲ, ਪੰਜ ਤਾਲ (ਅਸਵਾਰੀ), ਢਾਈ ਤਾਲ (ਰੂਪਕ) ਵਿਚ ਗਾਈ ਜਾਂਦੀ ਹੈ। ਪਉੜੀ ਗਾਉਣ ਵੇਲੇ ਪਖਾਵਜ ਦੀ 'ਗੱਤ' ਨਹੀਂ ਵਜਾਈ ਜਾਂਦੀ, ਕਿੰਤੂ 'ਸਾਥ' ਵਜਾਈਦਾ ਹੈ। ਏਸੇ ਲਈ ਪਉੜੀ ਗਾ ਕੇ ਉਸ ਦਾ ਪਾਠ ਸੁਣਾਇਆ ਜਾਂਦਾ ਹੈ, ਜਿਸ ਤੋਂ ਸ੍ਰੋਤੇ ਸ਼ਬਦਾਂ ਦਾ ਅਰਥ ਸਮਝ ਸਕਣ।"

*(ਮਹਾਨ ਕੋਸ਼, ੫੪੪)*

## ੪੯. ਪਹਰਿਆ ਕੈ ਘਰਿ ਗਾਵਣਾ

"(ਸ੍ਰੀ ਬੇਣੀ) ਜਿਸ ਸੁਰ ਪ੍ਰਸ੍ਤਾਰ ਦੇ ਨਿਯਮ ਅਨੁਸਾਰ 'ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ' ਸ਼ਬਦ ਗਾਈਦਾ ਹੈ, ਉਸ ਧਾਰਣਾ ਨਾਲ ਇਹ ਸ਼ਬਦ ਗਾਉਣਾ ਹੈ।" *(ਮਹਾਨ ਕੋਸ਼, ੭੨੯)*

***ਨੋਟ :*** ਸਿਰੀਰਾਗ ਵਿਚ ਭਗਤ ਬੇਣੀ ਜੀ ਦੇ ਸ਼ਬਦ 'ਰੇ ਨਰ ਗਰਭ ਕੁੰਡਲ ਜਬ ਆਛਤ...' ਦਾ ਸਿਰਲੇਖ ਇਉਂ ਹੈ—'ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ ਪਹਰਿਆ ਕੈ ਘਰਿ ਗਾਵਣਾ'।

ਸ਼ਬਦਾਂ ਦੇ ਸਿਰਲੇਖ ਵਿਚ ਉਸ ਘਰ ਦਾ ਵਿਸ਼ੇਸ਼ ਸੰਕੇਤ ਕੀਤਾ ਹੋਇਆ ਹੈ, ਜਿਸ ਘਰ ਵਿਚ ਉਹ ਗਾਉਣੇ ਹੁੰਦੇ ਹਨ। ਇਹ ਸੰਕੇਤ ਆਮ ਕਰਕੇ ਅੰਕਾਂ ਵਿਚ ਨਿਰੂਪਣ ਕੀਤੇ ਹੋਏ ਹਨ; ਜਿਵੇਂ ਘਰੁ ੧, ਘਰੁ ੨, ਘਰੁ ੩, ਘਰੁ ੪, ਆਦਿ। ਪਰ ਕੁਝ ਕੁ ਸ਼ਬਦਾਂ ਦੇ ਸਿਰਲੇਖਾਂ ਵਿਚ ਇਹ ਸੰਕੇਤ ਅੰਕਾਂ ਦੀ ਬਜਾਏ ਵਿਸ਼ੇਸ਼ ਟਿੱਪਣੀਆਂ ਰਾਹੀਂ ਦਰਸਾਏ ਮਿਲਦੇ ਹਨ; ਜਿਵੇਂ : 'ਏਕੁ ਸੁਆਨੁ ਕੈ ਘਰਿ ਗਾਵਣਾ...' (ਪੰਨਾ ੯੧), 'ਯਾਨੜੀਏ ਕੈ ਘਰਿ ਗਾਵਣਾ...' (ਪੰਨਾ ੮੦੨), 'ਰਹੋਏ ਕੇ ਛੰਤ ਕੇ ਘਰਿ...' (ਪੰਨਾ ੨੦੩) ਅਤੇ 'ਪਹਰਿਆ ਕੈ ਘਰਿ ਗਾਵਣਾ...'।

ਵਿਚਾਰ-ਅਧੀਨ ਸੰਕੇਤ 'ਪਹਰਿਆ ਕੈ ਘਰਿ ਗਾਵਣਾ' ਦਾ ਭਾਵ ਇਹ ਹੈ ਕਿ ਜਿਸ ਘਰ ਵਿਚ 'ਪਹਰੇ' ਗਾਉਣੇ ਹਨ, ਉਸ ਘਰ ਵਿਚ ਇਹ ਸ੍ਰੀ ਬੇਣੀ ਜੀ ਦਾ ਸ਼ਬਦ ਗਾਉਣਾ ਹੈ। 'ਪਹਰੇ' ਨਾਮ ਦੀ ਮਹਲਾ ੧, ਮਹਲਾ ੪ ਅਤੇ ਮਹਲਾ ੫ ਦੀ ਬਾਣੀ ਦਾ ਘਰੁ ੧ ਹੈ, ਸੋ ਸ੍ਰੀ ਬੇਣੀ ਜੀ ਦੇ ਸ਼ਬਦ ਨੂੰ ਵੀ ਘਰੁ ੧ ਵਿਚ ਹੀ ਗਾਉਣ ਦਾ ਸੰਕੇਤ ਹੈ।

## ੫੦. ਪੰਚਪਦਾ/ਪੰਚਪਦੇ

ਪੰਜ ਪਦਿਆਂ ਵਾਲਾ ਸ਼ਬਦ। ਪੰਚ-ਪਦਾ ਬਹੁ-ਬ੍ਰੀਹੀ ਸਮਾਸੀ ਸ਼ਬਦ ਹੈ, ਜਿਸ ਵਿਚ ਸਾਧਾਰਨ ਸੰਖਿਅਕ ਵਿਸ਼ੇਸ਼ਣ (ਪੰਚ) ਨੂੰ ਨਾਉਂ (ਪਦਾ) ਨਾਲ ਸੰਮਿਲਤ ਕੀਤਾ ਹੋਇਆ ਹੈ।

## ੫੧. ਪਟੀ/ਪਟੀ ਲਿਖੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਸਾ ਰਾਗ ਵਿਚ 'ਪਟੀ' ਸਿਰਲੇਖ ਥੱਲੇ ਮਹਲਾ ੧ ਅਤੇ ਮਹਲਾ ੩ ਦੀ ਇਕ ਇਕ ਬਾਣੀ, ਜਿਸ ਵਿਚ ਵਰਣ-ਮਾਲਾ ਦੇ ਅੱਖਰਾਂ ਨੂੰ ਲੈ ਕੇ ਮਨੁੱਖ ਨੂੰ ਸੁਸਿਖਿਅਤ ਕਰਨ ਅਤੇ ਅਧਿਆਤਮਿਕ ਗਿਆਨ ਦੁਆਰਾ ਮਨੁੱਖੀ ਜੀਵਨ ਨੂੰ ਸਫਲ ਕਰਨ ਦਾ ਉਪਦੇਸ਼ ਕੀਤਾ ਹੋਇਆ ਹੈ। ਮਹਲਾ ੧ ਦੀ ਪਟੀ ਦੇ ੩੫ ਪਦੇ ਹਨ ਅਤੇ ਮਹਲਾ ੩ ਦੀ ਪਟੀ ਦੇ ੧੮।

## ੫੨. ਪਦਾ/ਪਦੇ

ਪਦਾ ਬਹੁ-ਅਰਥਕ ਸ਼ਬਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਸ਼ਬਦ ਦੀ ਵਰਤੋਂ ਹੇਠ ਲਿਖੇ ਅਰਥਾਂ ਵਿਚ ਕੀਤੀ ਮਿਲਦੀ ਹੈ:

੧. ਕਾਵਿ-ਛੰਦ ਦੀ ਕਿਸਮ, ਜਿਵੇਂ: ਗੂਜਰੀ ਜੈਦੇਵ ਜੀਉ ਜੀ ਕਾ ਪਦਾ (੫੨੬)। ਰਾਗ ਗਉੜੀ ਰਵਿਦਾਸ ਜੀ ਕੇ ਪਦੇ (੩੪੫)।
੨. ਕਿਸੇ ਸ਼ਬਦ, ਅਸਟਪਦੀ ਜਾਂ ਛੰਦ ਦਾ ਹਿੱਸਾ (ਬੰਦ), ਜਿਸ ਨੂੰ ਬਾਕਾਇਦਾ ਤੌਰ 'ਤੇ ਵੱਖਰਾ ਅੰਕ ਦਿੱਤਾ ਹੋਵੇ।
੩. ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਇਹਨਾਂ ਸਾਰਿਆਂ ਸ਼ਬਦਾਂ ਵਿਚ 'ਪਦੇ' ਸਾਂਝਾ ਪਦ ਹੈ ਅਤੇ ਇਸ ਨਾਲ 'ਦੁ', 'ਤਿ', 'ਚਉ', ਅਤੇ 'ਪੰਚ' ਅਗੇਤਰ ਲੱਗ ਕੇ ਭਿੰਨ ਭਿੰਨ ਸ਼ਬਦ ਬਣੇ ਹਨ। 'ਗਉੜੀ ਗੁਆਰੇਰੀ ਦੇ ਪਦੇ ਪੈਤੀਸ॥' ਸੂਚਨਾ ਵਿਚ ਵਰਤਿਆ ਸ਼ਬਦ 'ਪਦੇ' ਉਪਰੋਕਤ ਕਿਸਮ ਦੀਆਂ ਭਿੰਨ ਭਿੰਨ ਸ਼੍ਰੇਣੀਆਂ (ਦੁਪਦੇ, ਤਿਪਦੇ, ਚਉਪਦੇ, ਪੰਚਪਦੇ) ਦੇ ਸਮੂਹ ਲਈ ਸਾਂਝੇ ਤੌਰ 'ਤੇ ਵਰਤਿਆ ਗਿਆ ਹੈ।

## ੫੩. ਪੜਤਾਲ

੧. "ਪੜਤਾਲ, ਸੰਗਯਾ, ੨. ਪਟਤਾਲ। ਚਾਰ ਤਾਲ ਦਾ ਭੇਦ। ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ 'ਪੜਤਾਲ' ਸੰਗਯਾ ਹੋ ਗਈ ਹੈ। ਭਾਵੇਂ ਉਹ ਕਿਸੇ ਧਾਰਣਾ ਦੇ ਹੋਣ।" *(ਮਹਾਨ ਕੋਸ਼, ੫੬੭)*
੨. "(ਸੰ: ਦੇਸ਼ ਭਾਸ਼ਾ) ਪਰਤਾਉ ਤਾਲ ਦਾ, ਭਾਵ ਜਿਸ ਦੇ ਗਾਉਣ ਵਿਚ ਤੁਕ ਤੁਕ 'ਤੇ ਤਾਲ ਪਰਤਦਾ ਜਾਂਦਾ ਹੋਵੇ ਸੋ ਪੜਤਾਲ। ਧ੍ਰੁਪਦ।" *(ਸ੍ਰੀ ਗੁਰੂ ਗ੍ਰੰਥ ਕੋਸ਼, ੮੨੩)*
੩. "(ਪਰਤਾਉ ਤਾਲ) ਜਿਥੇ ਗਾਉਣ ਵਿਚ ਮੁੜ ਮੁੜ ਤਾਲ ਪਰਤਾਇਆ ਜਾਂਦਾ ਹੈ।" *(ਸ਼ਬਦਾਰਥ, ੭੪੬)*

## ੫੪. ਪੈਰ-ਚਿੰਨ੍ਹ

ਗੁਰਬਾਣੀ ਵਿਚ ਕਈ ਅੱਖਰਾਂ ਦੇ ਥੱਲੇ ਵੱਖ-ਵੱਖ ਪੈਰ-ਚਿੰਨ੍ਹ ਅੰਕਿਤ ਮਿਲਦੇ ਹਨ। ਛਾਪੇ ਦੀਆਂ ਬੀੜਾਂ ਵਿਚ ਪ੍ਰਕਾਸ਼ਕਾਂ ਦੀ ਅਣਗਹਿਲੀ ਕਾਰਨ ਇਹਨਾਂ ਪੈਰ-ਚਿੰਨ੍ਹਾਂ ਦੇ ਵਿਲੱਖਣ ਸਰੂਪਾਂ ਨੂੰ ਠੀਕ ਢੰਗ ਨਾਲ ਛਾਪਿਆ ਨਹੀਂ ਜਾ ਰਿਹਾ। ਅਫ਼ਸੋਸ ਦੀ ਗੱਲ ਹੈ ਕਿ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਪ੍ਰਕਾਸ਼ਤ ਲੜੀਦਾਰ ਬੀੜਾਂ ਵਿਚ ਵੀ ਇਹ ਅਣਗਹਿਲੀ ਵਰਤੀ ਜਾ ਰਹੀ ਹੈ ਤੇ ਸਾਰੇ ਪੈਰ-ਚਿੰਨ੍ਹਾਂ ਲਈ ਇੱਕੋ ਚਿੰਨ੍ਹ—ਗੋਲ ਬਿੰਦਾ ( . )—ਹੀ ਵਰਤਿਆ ਜਾ ਰਿਹਾ ਹੈ। ਲਿਖਤੀ ਬੀੜਾਂ ਵਿਚ ਇਹਨਾਂ ਦੇ ਵਿਲੱਖਣ ਸਰੂਪ ਇਸ ਪ੍ਰਕਾਰ ਮਿਲਦੇ ਹਨ:

੧. ਅਰਧ-ਸ੍ਵਰ 'ਯ' ' ੵ ' ਜਿਵੇਂ ਗ੍ਯਾਨ (ਗਿਆਨ)
੨. ਪੈਰ-ਚਿੰਨ੍ਹ 'ਹ' ' ੍ਹ ' ਜਿਵੇਂ ਪੜ੍ਹ
੩. ਹਲੰਤ ' ੍ ' ਜਿਵੇਂ ਚੀਨ੍ ਆਦਿ ਕਈ ਪਦਾਂ ਦੇ ਅੰਤਲੇ ਅੱਖਰ ਨੂੰ ਲੱਗਿਆ ਮਿਲਦਾ ਹੈ। ਇਸ ਚਿੰਨ੍ਹ ਦੇ ਰੂਪ, ਇਸ ਦੀ ਧੁਨੀ ਵਿਸ਼ੇਸ਼ਤਾ ਜਾਂ ਕਿਸੇ ਹੋਰ ਵਿਸ਼ੇਸ਼ਤਾ ਬਾਰੇ ਖੋਜ-ਵਿਚਾਰ ਦੀ ਲੋੜ ਹੈ।

ਬੀੜਾਂ ਦੀ ਛਪਾਈ ਵਿਚ ਉਪਰੋਕਤ ਚਿੰਨ੍ਹਾਂ ਦੀ ਠੀਕ ਰੂਪ ਵਿਚ ਛਪਾਈ ਕੀਤੀ ਜਾਣੀ ਚਾਹੀਦੀ ਹੈ। ਵਰਤਮਾਨ ਪੰਜਾਬੀ ਸਾਹਿਤ ਵਿਚ ਸੂਰੀ 'ਯ' ਦੀ ਪੈਰ-ਚਿੰਨ੍ਹ ਦੇ ਤੌਰ 'ਤੇ ਵਰਤੋਂ ਬਿਲਕੁਲ ਨਹੀਂ ਹੁੰਦੀ। ਹਲੰਤ ਦੀ ਵਰਤੋਂ ਵੀ ਬਿਲਕੁਲ ਬੰਦ ਹੈ। ਇਸ ਲਈ ਫ਼ਾਊਂਡਰੀ ਵਾਲੇ ਇਹਨਾਂ ਚਿੰਨ੍ਹਾਂ ਦੀਆਂ ਕਲਮਾਂ ਨਹੀਂ ਬਣਾਉਂਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਚੂੰਕਿ ਇਹਨਾਂ ਚਿੰਨ੍ਹਾਂ ਦੀ ਵਰਤੋਂ ਕੀਤੀ ਹੋਈ ਹੈ, ਇਸ ਲਈ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਇਹਨਾਂ ਚਿੰਨ੍ਹਾਂ ਦੀਆਂ ਕਲਮਾਂ ਵਿਸ਼ੇਸ਼ ਤੌਰ 'ਤੇ ਤਿਆਰ ਕਰਵਾਉਣੀਆਂ ਚਾਹੀਦੀਆਂ ਹਨ, ਤਾਂ ਹੀ ਗੁਰਬਾਣੀ ਦੀ ਸ਼ੁਧ ਛਪਾਈ ਹੋ ਸਕਦੀ ਹੈ।

## ੫੫. ਫੁਨਹੇ

੧. "ਪੁਨਹਾ. ਇਸ ਛੰਦ ਦਾ ਨਾਮ 'ਹਰਿਹਾਂ', 'ਚਾਂਦ੍ਰਾਯਣ', 'ਪਰਿਹਾਂ' ਅਤੇ 'ਫੁਨਹਾ' ਭੀ ਹੈ। ਲੱਛਣ ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾਂ, ਪਹਿਲਾ ਵਿਸ਼੍ਰਾਮ ੧੧ ਪੁਰ, ਜਗਣਾਂਤ, ਦੂਜਾ ੧੦ ਪੁਰ, ਰਗਣਾਂਤ।" *(ਮਹਾਨ ਕੋਸ਼)*
"ਫੁਨਹਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਫੁਨਹੇ ਮਹਲਾ ੫' ਸਿਰਲੇਖ ਹੇਠ ਜੋ ਬਾਣੀ ਹੈ, ਸੋ 'ਪੁਨਹਾ' ਛੰਦ ਹੈ। ਇਸੇ ਦਾ ਦੂਜਾ ਨਾਮ 'ਫੁਨਹਾ' ਹੈ।" *(ਮਹਾਨ ਕੋਸ਼, ੬੧੨)*

੨. "ਫੁਨਹੇ—ਅੜਿੱਲ ਦੀ ਇਕ ਕਿਸਮ ਹੈ। ਅਖ਼ੀਰਲੀ ਤੁਕ ਵਿਚ ਕਵੀ ਦਾ ਨਾਮ ਯਾ ਸੰਬੋਧਨ ਦਾ ਨਾਮ ਯਾ ਕੋਈ ਪਦ ਹੁੰਦਾ ਹੈ, ਜੋ ਤੁਕ ਦੇ ਵਜ਼ਨ ਤੋਂ ਵਾਧੂ ਪੈਂਦਾ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ੮੩੧)*
***ਨੋਟ:*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਫੁਨਹੇ ਮਹਲਾ ੫' ਸਿਰਲੇਖ ਹੇਠ ਅੰਕਿਤ ਬਾਣੀ ਦੇ ੨੩ ਛੰਦ ਹਨ। ਹਰੇਕ ਛੰਦ ਦੀ ਅੰਤਮ ਤੁਕ ਵਿਚ 'ਹਰਿਹਾਂ' ਪਦ ਆਉਂਦਾ ਹੈ, ਪਰ ਕਈ ਛੰਦਾਂ ਦੀ ਅੰਤਮ ਤੁਕ ਵਿਚ 'ਨਾਨਕ' ਪਦ ਵੀ ਆਉਂਦਾ ਹੈ।
ਸ਼ਬਦ 'ਹਰਿਹਾਂ' ਦੇ ਅਰਥ ਬਾਰੇ ਵਿਦਵਾਨਾਂ ਦੇ ਵਿਚਾਰਾਂ ਦਾ ਵਖਰੇਵਾਂ ਹੈ:

(i) "ਹਰਿਹਾਂ. ਸੰਬੋਧਨ, ਹੇ ਹਰਿ! ਫੁਨਹੇ ਛੰਦਾਂ ਦੇ ਅੰਤ ਵਿਚ 'ਹਰਿ ਹਾਂ' ਸ਼ਬਦ ਐਸੇ ਹੀ ਵਰਤਿਆ ਹੈ, ਜੈਸੇ ਅੜਿੱਲ ਦੇ ਪਿਛਲੇ ਚਰਣ ਵਿਚ 'ਹੋ!' ਆਉਂਦਾ ਹੈ।" *(ਮਹਾਨ ਕੋਸ਼, ੧੯੮)*

(ii) "ਹਰਿਹਾਂ—(ਹੇ ਹਰੀ!) ਇਹ ਛੰਦ ਦੀ ਟੇਕ ਹੈ। ਇਹ ਪੁਨਹ ਪੁਨਹ ਆਉਣ ਵਾਲੀ ਹੈ।" *(ਸ਼ਬਦਾਰਥ, ੧੩੬੧)*

(iii) "ਹਰਿਹਾਂ—੧. ਹੇ ਭਾਈ! ੨. ਕਹਿੰਦੇ ਹਨ ਪੰਜਵੇਂ ਸਤਿਗੁਰੂ ਜੀ ਦੀ ਸਾਲੀ ਦਾ ਨਾਮ 'ਹਰਿਹਾ' ਸੀ, ਅਰ 'ਫੁਨਹੇ' ਦੇ ਛੰਦ ਉਸ ਪ੍ਰਤਿ ਸੁਣਾਏ ਗਏ ਸਨ। ੩. 'ਹਰਿਹਾਂ' ਛੰਤਾਂ ਵਿਚ ਇਕ ਟੇਕ ਮਾਤ੍ਰ ਹੈ, ਜਿਸ ਤਰ੍ਹਾਂ ਸ੍ਵੈਯਾਂ ਵਿਚ 'ਹਾਂ ਕਿ' ਆਉਂਦਾ ਹੈ।" *(ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ੨੮੦)*

ਇਸ ਬਾਣੀ ਵਿਚ ਵਰਤੇ ਗਏ 'ਨਾਨਕ' ਪਦ ਦੀ ਵਰਤੋਂ ਇਸ ਤੱਥ ਦੀ ਸੂਚਕ ਹੈ ਕਿ ਇਸ ਬਾਣੀ ਦੀ ਰਚਨਾ ਮਹਲਾ ੫ ਜੀ ਦੇ ਗੁਰ-ਗੱਦੀ ਬਿਰਾਜਣ ਤੋਂ ਉਪਰੰਤ ਕੀਤੀ ਗਈ। ਇਸ ਨਿੱਗਰ ਤੱਥ ਦੇ ਆਧਾਰ 'ਤੇ, ਇਹ ਮਨੌਤ, ਕਿ ਇਹ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਆਪਣੇ ਵਿਵਾਹ ਸਮੇਂ, ਆਪਣੀ ਸਾਲੀ ਨੂੰ ਸੰਬੋਧਨ ਕਰ ਕੇ ਰਚੀ ਗਈ, ਮਨੋ-ਕਲਪਤ ਤੇ ਗ਼ਲਤ ਜਾਪਦੀ ਹੈ, ਕਿਉਂਕਿ ਹਜ਼ੂਰ ਦਾ ਵਿਵਾਹ ਗੁਰ-ਗੱਦੀ ਪ੍ਰਾਪਤੀ ਤੋਂ ਦੋ ਸਾਲ ਪਹਿਲਾਂ ਹੋਇਆ ਸੀ (ਦੇਖੋ *ਮਹਾਨ ਕੋਸ਼*)। ਗੁਰ-ਗੱਦੀ ਪ੍ਰਾਪਤੀ ਤੋਂ ਪਹਿਲਾਂ ਆਪ ਜੀ ਵੱਲੋਂ 'ਨਾਨਕ' ਛਾਪ ਦੀ ਵਰਤੋਂ ਕੀਤੇ ਜਾਣਾ ਗੁਰਮਤਿ ਰਵਾਇਤ ਅਨੁਸਾਰ ਸੰਭਵ ਨਹੀਂ ਹੋ ਸਕਦਾ।
ਸੋ ਸ਼ਬਦ 'ਹਰਿਹਾਂ' ਦਾ ਅਰਥ 'ਹੇ ਹਰੀ!' ਪ੍ਰਮਾਣੀਕ ਅਤੇ ਪ੍ਰਵਾਨਿਤ ਹੈ ਅਤੇ ਇਸੇ ਅਰਥ ਵਿਚ ਇਸ ਸ਼ਬਦ ਦੀ ਵਰਤੋਂ ਛੰਦ ਦੀ ਟੇਕ ਮਾਤ੍ਰ ਹੈ।

## ੫੬. ਬਾਰਹ ਮਾਹਾ

"ਸੰਗਯਾ. ਓਹ ਕਾਵ੍ਯ, ਜਿਸ ਵਿਚ ਬਾਰ੍ਹਾਂ ਮਹੀਨਿਆਂ ਦਾ ਵਰਣਨ ਹੋਵੇ।" *(ਮਹਾਨ ਕੋਸ਼, ੬੪੦)*
***ਨੋਟ:*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਬਾਰਹ ਮਾਹਾ' ਸਿਰਲੇਖ ਦੀ ਬਾਣੀ ਮਾਝ ਰਾਗ (ਪੰ: ੧੩੩-੩੬) ਵਿਚ ਮ: ੫ ਦੀ ਅਤੇ ਤੁਖਾਰੀ ਰਾਗ (ਪੰ: ੧੧੦੭-੦੯) ਵਿਚ ਮ: ੧ ਦੀ ਬਾਣੀ ਹੈ।
ਹਰੇਕ ਮਹੀਨੇ ਨੂੰ ਲੈ ਕੇ ਉਸ ਵਿਚ ਵਾਪਰ ਰਹੀ ਰੁਤ ਅਤੇ ਰੁਤ ਅਨੁਸਾਰ ਬਦਲ ਰਹੀਆਂ ਮਾਨਸਿਕ ਪ੍ਰਸਥਿਤੀਆਂ ਨੂੰ

ਮੁੱਖ ਰੱਖ ਕੇ ਅਤੇ ਉਹਨਾਂ ਦੇ ਅਨੁਕੂਲ ਢੰਗ ਵਰਤ ਕੇ ਗੁਰਬਾਣੀ ਰਾਹੀਂ ਜੀਵ ਨੂੰ ਕਰਤਾ ਪੁਰਖ ਨਾਲ ਮਿਲਾਪ ਲਈ ਉਤਸ਼ਾਹਤ ਕੀਤਾ ਹੋਇਆ ਹੈ।

## ੫੭. ਬਿਰਹੜੇ

"ਵਿਯੋਗ ਦਾ ਵਰਣਨ ਹੈ, ਜਿਨ੍ਹਾਂ ਸ਼ਬਦਾਂ ਵਿਚ ਉਨ੍ਹਾਂ ਦੀ ਖ਼ਾਸ ਸੰਗਯਾ।" *(ਮਹਾਨ ਕੋਸ਼, ੬੫੪)*

***ਨੋਟ:*** (i) ਆਸਾ ਰਾਗ ਵਿਚ ਬਿਰਹੜੇ' ਸਿਰਲੇਖ ਹੇਠ ਮਹਲਾ ੫ ਦੇ ਤਿੰਨ ਸ਼ਬਦ ਹਨ। ਇਨ੍ਹਾਂ ਸ਼ਬਦਾਂ ਦਾ ਪਾਠ/ਕੀਰਤਨ ਮਨ ਅੰਦਰ ਪਾਰਬ੍ਰਹਮ ਪਰਮੇਸ਼ਰ ਲਈ ਬਿਰਹਾ ਉਤਪੰਨ ਕਰਦਾ ਹੈ।
ਇਨ੍ਹਾਂ ਸ਼ਬਦਾਂ ਨੂੰ ਗਾਉਣ ਲਈ ਸਿਰਲੇਖ ਵਿਚ 'ਘਰੁ ੪ ਛੰਤਾ ਕੀ ਜਤਿ' ਦਾ ਵਰਣਨ ਹੈ, ਭਾਵ ਇਹ ਕਿ ਇਨ੍ਹਾਂ ਸ਼ਬਦਾਂ ਨੂੰ ਚਉਥੇ ਘਰ ਵਿਚ ਗਾਉਣ ਵਾਲੇ ਛੰਤਾਂ ਦੀ ਧਾਰਨਾ 'ਤੇ ਗਾਉਣਾ ਹੈ।

(ii) ਉਪਰੋਕਤ ਵਰਣਿਤ ਤਿੰਨ ਸ਼ਬਦਾਂ ਦਾ ਸ਼ਬਦਾਰਥ ਵਿਚ ਅੰਕ ਨੰਬਰ ੮॥੧॥੩॥, ੮॥੨॥ ਅਤੇ ੮॥੩॥੧॥੩॥ ਹੈ, ਜਦ ਕਿ ਬੀੜ ਵਿਚ ੮॥੧॥੩॥, ੮॥੨॥੪॥ ਅਤੇ ੮॥੩॥੨੨॥੧੫॥੨॥੪੨॥ ਹੈ ਅਤੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੪੩੧-੩੨ ਉੱਤੇ ਹਨ।

## ੫੮. ਬਾਵਨ ਅਖਰੀ

ਬਾਵਨ ਅਖਰੀ ਦਾ ਅਰਥ ਹੈ 'ਬਵੰਜਾ ਅੱਖਰਾਂ ਵਾਲੀ'। ਜਿਵੇਂ ਗੁਰਮੁਖੀ ਦੀ ਵਰਣਮਾਲਾ ਦੇ ਪੈਂਤੀ ਅੱਖਰ ਹੋਣ ਕਾਰਨ ਇਸ ਨੂੰ 'ਪੈਂਤੀ-ਅਖਰੀ' ਕਿਹਾ ਜਾਂਦਾ ਹੈ, ਇਸੇ ਤਰ੍ਹਾਂ ਸੰਸਕ੍ਰਿਤ ਦੀ ਬਵੰਜਾ ਅੱਖਰਾਂ ਦੀ ਵਰਣਮਾਲਾ ਨੂੰ 'ਬਾਵਨ ਅਖਰੀ' ਆਖਦੇ ਹਨ। ਮਹਲਾ ੫ ਦੀ ਇਸ ਬਾਣੀ 'ਬਾਵਨ ਅਖਰੀ' ਦੀ ਰਚਨਾ ਇਸ ਸੰਸਕ੍ਰਿਤ ਵਰਣਮਾਲਾ ਦੇ ਅੱਖਰ-ਕ੍ਰਮ ਅਨੁਸਾਰ ਕੀਤੀ ਗਈ ਹੈ।

"(ਇਸ ਬਾਣੀ ਦੀਆਂ) ਕੁਲ ੫੫ ਪਉੜੀਆਂ ਹਨ, ਜੋ ਕ੍ਰਮ ਅਨੁਸਾਰ ਇਕ ਇਕ ਅੱਖਰ ਨੂੰ ਲੈ ਕੇ ਸ਼ੁਰੂ ਹੁੰਦੀਆਂ ਹਨ। ਪਰ 'ਕਕੇ' (ਅੱਖਰ) ਤੋਂ ਪਹਿਲਾਂ ਅਤੇ 'ੜਾੜੇ' (ਅੱਖਰ) ਤੋਂ ਪਿੱਛੋਂ ਅੱਖਰਾਂ ਦਾ ਕ੍ਰਮ ਪੂਰਾ ਨਹੀਂ, ਕਿਉਂਕਿ ਇਨ੍ਹਾਂ ਵਿੱਚੋਂ ਕਈ ਅੱਖਰ ਗੁਰਮੁਖੀ ਪੰਜਾਬੀ ਵਿਚ ਆ ਨਹੀਂ ਸਕਦੇ ਸਨ। ਗੁਰੂ ਜੀ ਨੇ ਇਨ੍ਹਾਂ ਨੂੰ ਉਸੇ ਤਰ੍ਹਾਂ ਰੱਖ ਦਿੱਤਾ ਹੈ, ਜਿਵੇਂ ਪੰਜਾਬੀ ਦੀਆਂ ਪਾਠਸ਼ਾਲਾਂ ਵਿਚ ਪਾਂਧੇ ਲੋਕ ਵਿਦਿਆਰਥੀਆਂ ਕੋਲੋਂ ਮੁਹਾਰਨੀ ਦੀ ਸ਼ਕਲ ਵਿਚ ਉਚਾਰਣ ਕਰਾਂਦੇ ਸਨ। ਮੁਹਾਰਨੀ ਇਉਂ ਸ਼ੁਰੂ ਹੁੰਦੀ ਸੀ: ਓਅੰ ਸਿਧੰ ਗੀਰੀ ਲਲੀ ਅਯੋ ਅੰਙੈ।" *(ਸ਼ਬਦਾਰਥ, ੨੫੦)*

***ਨੋਟ:*** 'ਬਾਵਨ ਅਖਰੀ' ਦੇ ਆਰੰਭ ਵਿਚ ਇਕ ਸਲੋਕ 'ਗੁਰਦੇਵ ਮਾਤਾ ਗੁਰਦੇਵ ਪਿਤਾ...' ਆਉਂਦਾ ਹੈ, ਇਹੀ ਸਲੋਕ ਇਸ ਬਾਣੀ ਦੇ ਅੰਤ ਵਿਚ ਵੀ ਅੰਕਿਤ ਹੈ ਅਤੇ ਇਸ ਤੋਂ ਮਗਰੋਂ 'ਇਹੁ ਸਲੋਕੁ ਆਦਿ ਅੰਤਿ ਪੜਣਾ' ਸੂਚਨਾ ਅੰਕਿਤ ਮਿਲਦੀ ਹੈ।

ਹਰੇਕ ਪਉੜੀ ਨਾਲ ਇਕ ਇਕ ਸਲੋਕ ਸੰਮਿਲਤ ਹੈ। ਪਹਿਲੀ ਪਉੜੀ ਮਗਰੋਂ 'ਰਹਾਉ' ਦੀਆਂ ਦੋ ਪੰਗਤੀਆਂ ਹਨ:
ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ॥

ਗਉੜੀ ਰਾਗ ਵਿਚ ਹੀ ਸ੍ਰੀ ਕਬੀਰ ਜੀ ਦੀ 'ਬਾਵਨ ਅਖਰੀ' ਇਸੇ ਭਾਂਤ ਦੀ ਬਾਣੀ ਹੈ, ਜਿਸ ਦੀਆਂ ੪੫ ਪਉੜੀਆਂ ਹਨ।

## ੫੯. ਬੀੜ

ਉਹ ਪਾਵਨ ਸੈਂਚਾ, ਜਿਸ ਵਿਚ ਸਮੱਗਰ ਬਾਣੀ ਸੰਚਿਤ ਕੀਤੀ ਗਈ, 'ਬੀੜ' ਕਰਕੇ ਪ੍ਰਸਿੱਧ ਹੈ। ਆਰੰਭ ਵਿਚ ਇਸ ਨੂੰ 'ਬੀੜ ਸਾਹਿਬ' ਜਾਂ 'ਪੋਥੀ ਸਾਹਿਬ' ਕਿਹਾ ਜਾਂਦਾ ਸੀ। ਮਗਰੋਂ ਸੰਮਤ ੧੭੬੫ ਵਿਚ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖ਼ਸੀ ਗੁਰਤਾ ਦਾ ਸਿਲਸਿਲਾ ਬੰਦ ਕਰ ਕੇ, ਇਸ ਪਾਵਨ ਬੀੜ ਨੂੰ ਬਾਕਾਇਦਾ ਤੌਰ 'ਤੇ ਗੁਰੂ ਟਿੱਕਿਆ ਤਾਂ ਇਸ ਦੀ ਸੰਗਯਾ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੋ ਗਈ। ਸੰਮਤ ੧੭੬੫ ਤੋਂ ਪਹਿਲਾਂ ਦੀਆਂ ਹੱਥ-ਲਿਖਤ ਬੀੜਾਂ ਦੇ ਤਤਕਰੇ ਵਿਚ 'ਸੂਚੀ ਪਤ੍ਰ ਪੋਥੀ ਕਾ' ਅਤੇ ਇਸ ਤੋਂ ਮਗਰਲੀਆਂ ਹੱਥ-ਲਿਖਤ ਬੀੜਾਂ ਵਿਚ 'ਸੂਚੀ ਪਤਰ ਗਿਰੰਥ ਕਾ' ਅੰਕਿਤ ਮਿਲਦਾ ਹੈ।

ਲਿਖਤੀ ਬੀੜਾਂ ਦੀਆਂ, ਉਨ੍ਹਾਂ ਵਿਚ ਦਰਜ ਬਾਣੀ ਅਤੇ ਉਸ ਦੀ ਤਰਤੀਬ ਆਦਿ ਦੇ ਆਧਾਰ 'ਤੇ ਹੇਠ ਲਿਖੀਆਂ ਪ੍ਰਸਿੱਧ ਸ਼ਾਖ਼ਾਂ ਹਨ :

**੧. ਸ੍ਰੀ ਕਰਤਾਰਪੁਰੀ ਸ਼ਾਖ਼**—ਉਹ ਪਾਵਨ ਬੀੜ (ਜਾਂ ਉਸ ਦੇ ਉਤਾਰੇ) ਜੋ ਪੰਚਮ ਪਾਤਸ਼ਾਹ ਜੀ ਵੱਲੋਂ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਰਾਮਸਰ ਸਾਹਿਬ ਅੰਮ੍ਰਿਤਸਰ ਵਿਖੇ ਲਿਖਵਾਈ ਗਈ। ਇਸ ਵਿਚ ਮਹਲਾ ੯ ਦੀ ਬਾਣੀ ਅੰਕਿਤ ਨਹੀਂ। ਇਹ ਬੀੜ ਇਸ ਸਮੇਂ ਸ੍ਰੀ ਕਰਤਾਰਪੁਰ ਵਿਖੇ ਸੋਢੀ ਸਾਹਿਬਾਨ ਕੋਲ ਮੰਨੀ ਜਾਂਦੀ ਹੈ, ਇਸ ਲਈ ਇਸ ਨੂੰ 'ਕਰਤਾਰਪੁਰੀ ਬੀੜ' ਕਿਹਾ ਜਾਂਦਾ ਹੈ।

**੨. ਖਾਰੀ ਸ਼ਾਖ਼**—ਪਾਵਨ ਬੀੜ ਦਾ ਉਹ ਉਤਾਰਾ (ਜਾਂ ਉਸ ਦੇ ਹੋਰ ਉਤਾਰੇ) ਜੋ ਮਾਂਗਟ ਨਿਵਾਸੀ ਗੁਰਸਿੱਖ ਭਾਈ ਬੰਨੋ ਸਾਹਿਬ ਵੱਲੋਂ ਸ੍ਰੀ ਕਰਤਾਰਪੁਰੀ ਬੀੜ ਤੋਂ ਕਰਵਾਇਆ ਗਿਆ, ਪਰ ਜਿਸ ਵਿਚ ਕੁਝ ਵਾਧੂ ਰਚਨਾਵਾਂ ਵੀ ਅੰਕਿਤ ਹਨ। ਜ਼ਿਲ੍ਹਾ ਗੁਜਰਾਤ ਦੇ ਇਲਾਕੇ ਵਿਚ ਜਿਥੇ ਭਾਈ ਬੰਨੋ ਸਾਹਿਬ ਦਾ 'ਮਾਂਗਟ' ਪਿੰਡ ਹੈ, ਉਹ ਖਾਰ ਦਾ ਇਲਾਕਾ ਕਰਕੇ ਪ੍ਰਸਿੱਧ ਹੈ, ਇਸ ਕਰਕੇ ਇਸ ਬੀੜ ਦੀ ਸੰਗਯਾ 'ਖਾਰੀ ਬੀੜ' ਪ੍ਰਚਲਿਤ ਹੈ।

**੩. ਦਮਦਮੀ ਸ਼ਾਖ਼**—ਉਹ ਪਾਵਨ ਬੀੜ (ਜਾਂ ਉਸ ਦੇ ਉਤਾਰੇ) ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵੱਲੋਂ ਭਾਈ ਮਨੀ ਸਿੰਘ ਜੀ ਦੁਆਰਾ, ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਜ਼ਿਲ੍ਹਾ ਬਠਿੰਡਾ ਵਿਖੇ ਸੰਮਤ ੧੭੬੨-੬੩ ਵਿਚ ਲਿਖਵਾਈ ਗਈ ਅਤੇ ਜਿਸ ਵਿਚ ਮਹਲਾ ੯ ਦੀ ਬਾਣੀ ਦਰਜ ਕਰਵਾਈ ਗਈ।

*ਨੋਟ :* ਵਧੇਰੇ ਵੇਰਵੇ ਲਈ ਵੇਖੋ ਇਸ ਪੁਸਤਕ ਦੇ ਆਰੰਭ ਵਿਚ ਲੇਖ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਤਿਹਾਸਕ ਪੱਖ'।

## ੬੦. ਭਗਤ ਬਾਣੀ

ਉਹ ਬਾਣੀ, ਜੋ ਆਤਮ-ਦਰਸੀ ਭਗਤਾਂ ਨੇ ਉਚਾਰਣ ਕੀਤੀ ਅਤੇ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਪ੍ਰਵਾਨ ਕੀਤੇ ਜਾਣ ਮਗਰੋਂ ਪਾਵਨ ਬੀੜ ਵਿਚ ਦਰਜ ਕੀਤੀ ਗਈ, 'ਭਗਤ ਬਾਣੀ' ਦੇ ਨਾਮ ਨਾਲ ਪ੍ਰਸਿੱਧ ਹੈ। ਇਨ੍ਹਾਂ ਭਗਤਾਂ ਦੀ ਗਿਣਤੀ ਪੰਦਰਾਂ ਹੈ, ਇਨ੍ਹਾਂ ਦਾ ਵੇਰਵਾ ਇਉਂ ਹੈ :

੧. ਭਗਤ ਕਬੀਰ ਜੀ, ੨. ਭਗਤ ਨਾਮਦੇਵ ਜੀ, ੩. ਭਗਤ ਰਵਿਦਾਸ ਜੀ, ੪. ਭਗਤ ਤ੍ਰਿਲੋਚਨ ਜੀ, ੫. ਭਗਤ ਧੰਨਾ ਜੀ, ੬. ਭਗਤ ਸਧਨਾ ਜੀ, ੭. ਭਗਤ ਸੂਰਦਾਸ ਜੀ, ੮. ਭਗਤ ਜੈਦੇਵ ਜੀ, ੯. ਭਗਤ ਬੇਣੀ ਜੀ, ੧੦. ਭਗਤ ਭੀਖਣ ਜੀ, ੧੧. ਭਗਤ ਰਾਮਾਨੰਦ ਜੀ, ੧੨. ਭਗਤ ਪਰਮਾਨੰਦ ਜੀ, ੧੩. ਭਗਤ ਪੀਪਾ ਜੀ, ੧੪. ਭਗਤ ਸੈਣ ਜੀ, ੧੫. ਸ਼ੇਖ਼ ਫ਼ਰੀਦ ਜੀ।

ਉਪਰੋਕਤ ਭਗਤ-ਜਨਾਂ ਤੋਂ ਛੁਟ ਸਤਿਗੁਰਾਂ ਤੋਂ ਵਰੋਸਾਏ ਸਤ-ਪੁਰਖ (੧) ਬਾਬਾ ਸੁੰਦਰ ਜੀ ਅਤੇ (੨) ਰਾਇ ਬਲਵੰਡ ਤਥਾ ਸਤਾ ਡੂਮ ਜੀ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੈ।

*ਨੋਟ :* ਕਈ ਵਿਦਵਾਨਾਂ ਨੇ ਭਗਤਾਂ ਦੀ ਗਿਣਤੀ ਵਿਚ ਭਾਈ ਮਰਦਾਨਾ ਜੀ ਨੂੰ ਵੀ ਸ਼ਾਮਲ ਕੀਤਾ ਹੈ, ਪਰ ਅਜਿਹਾ ਕੀਤਾ ਜਾਣਾ ਗੁਰਮਤਿ ਦੀ ਕਸਵੱਟੀ 'ਤੇ ਪੂਰਾ ਨਹੀਂ ਉਤਰਦਾ। ਬਿਹਾਗੜੇ ਰਾਗ ਦੀ ਵਾਰ ਵਿਚ 'ਮਰਦਾਨਾ' ਸਿਰਲੇਖ ਹੇਠ ਅੰਕਿਤ ਜਿਨ੍ਹਾਂ ਸਲੋਕਾਂ ਦੇ ਆਧਾਰ 'ਤੇ ਅਜਿਹਾ ਕੀਤਾ ਗਿਆ ਹੈ, ਉਨ੍ਹਾਂ ਦੇ ਅੰਤ ਵਿਚ 'ਨਾਨਕ' ਛਾਪ ਲੱਗੀ ਹੋਈ ਹੈ। ਸਤਿਗੁਰਾਂ ਦੁਆਰਾ ਵਰੋਸਾਏ ਹੋਏ ਬਾਕੀ ਸਤ-ਪੁਰਖਾਂ ਵਾਂਗ ਜੇ ਭਾਈ ਮਰਦਾਨਾ ਜੀ ਦੀ ਉਨ੍ਹਾਂ ਦੇ ਸਗਵੇਂ ਨਾਂ ਥੱਲੇ ਰਚੀ ਬਾਣੀ ਪ੍ਰਵਾਨ ਕਰ ਕੇ ਪਾਵਨ ਬੀੜ ਵਿਚ ਦਰਜ ਕਰ ਲਈ ਹੁੰਦੀ ਤਾਂ ਕੁਝ ਹੋਰ ਗੱਲ ਸੀ, ਪਰ ਇਨ੍ਹਾਂ ਸਲੋਕਾਂ ਦੇ ਅੰਤ ਵਿਚ 'ਨਾਨਕ' ਛਾਪ ਹੈ, ਜਿਸ ਤੱਥ ਤੋਂ ਇਨ੍ਹਾਂ ਵਿਚਾਰ-ਅਧੀਨ ਸਲੋਕਾਂ ਦੇ ਸਤਿਗੁਰਾਂ ਦੀ ਰਚਨਾ ਹੋਣ ਦੀ ਤਸਦੀਕ ਹੁੰਦੀ ਹੈ।

ਕੁਝ ਵਿਦਵਾਨਾਂ ਨੂੰ ਇਨ੍ਹਾਂ ਸਲੋਕਾਂ ਦੇ ਸਿਰਲੇਖਾਂ ਤੋਂ, ਇਨ੍ਹਾਂ ਦੇ ਭਾਈ ਮਰਦਾਨਾ ਜੀ ਦੀ ਰਚਨਾ ਹੋਣ ਦਾ ਭੁਲੇਖਾ ਲੱਗਾ ਹੈ। ਛਾਪੇ ਦੀਆਂ ਬੀੜਾਂ ਵਿਚ ਦੋ ਸਲੋਕਾਂ ਦੇ ਸਿਰਲੇਖ 'ਸਲੋਕ ਮਰਦਾਨਾ ੧॥' 'ਮਰਦਾਨਾ ੧॥' ਹਨ ਅਤੇ ਤੀਜੇ ਸਲੋਕ ਦਾ ਕੋਈ ਸਿਰਲੇਖ ਨਹੀਂ, ਪਰ ਕਈ ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਇਹ ਸਿਰਲੇਖ 'ਸਲੋਕ ਮ: ੧ ਮਰਦਾਨਾ', 'ਮ: ੧ ਮਰਦਾਨਾ' ਅਤੇ 'ਮ: ੧' ਹਨ। ਸੰਭਵ ਹੈ ਕਿ ਇਹ ਸਲੋਕ ਭਾਈ ਮਰਦਾਨਾ ਜੀ ਪ੍ਰਤੀ ਮਹਲਾ ੧ ਦੀ ਰਚਨਾ ਹੋਣ, ਜਿਵੇਂ ਸਾਰਗ ਰਾਗ ਵਿਚ ਮਹਲਾ ੫ ਦਾ ਇਕ ਸ਼ਬਦ ਭਗਤ ਸੂਰਦਾਸ ਜੀ ਪ੍ਰਤੀ ਹੈ।

## ੬੧. ਭਟ/ਭਟ-ਬਾਣੀ

*ਮਹਾਨ ਕੋਸ਼* ਅਨੁਸਾਰ 'ਭਟ' ਸ਼ਬਦ ਦੇ ਅੱਖਰੀ ਅਰਥ ਹਨ—'ਉਸਤਤਿ ਕਰਨ ਵਾਲਾ ਕਵਿ'। ਸਤਿਗੁਰਾਂ ਤੋਂ ਵਰੋਸਾਏ ਹੋਏ ਆਤਮ-ਦਰਸੀ ਭਟ, ਜਿਨ੍ਹਾਂ ਦੀ ਬਾਣੀ ਪ੍ਰਵਾਨ ਹੋ ਕੇ ਸਤਿਗੁਰਾਂ ਦੁਆਰਾ ਪਾਵਨ ਬੀੜ ਵਿਚ ਸ਼ਾਮਲ ਕਰ ਲਈ ਗਈ, 'ਭਟ-ਬਾਣੀ' ਅਥਵਾ 'ਭਟਾਂ ਦੇ ਸਵਈਏ' ਨਾਮ ਨਾਲ ਪ੍ਰਸਿੱਧ ਹੈ। ਭਟ-ਬਾਣੀ ਵਿਚ ਮਹਲਾ ੧ ਤੋਂ ਲੈ ਕੇ ਮਹਲਾ ੫ ਤਕ ਪੰਜਾਂ ਸਤਿਗੁਰਾਂ ਦੀ ਉਸਤਤਿ ਕੀਤੀ ਹੋਈ ਹੈ।

ਇਨ੍ਹਾਂ ਭਟਾਂ ਦੀ ਗਿਣਤੀ ਹੇਠ ਲਿਖੇ ਅਨੁਸਾਰ ੧੧ ਹੈ:

੧. ਸ੍ਰੀ ਕਲ੍ਹ (ਕਲਸਹਾਰ) ਜੀ, ੨. ਸ੍ਰੀ ਜਲ੍ਹ (ਜਾਲਪ) ਜੀ, ੩. ਸ੍ਰੀ ਕੀਰਤ ਜੀ, ੪. ਸ੍ਰੀ ਭਿਖਾ ਜੀ, ੫. ਸ੍ਰੀ ਨਲ੍ਹ ਜੀ, ੬. ਸ੍ਰੀ ਗਯੰਦ ਜੀ, ੭. ਸ੍ਰੀ ਮਥੁਰਾ ਜੀ, ੮. ਸ੍ਰੀ ਬਲ੍ਹ ਜੀ, ੯. ਸ੍ਰੀ ਸਲ੍ਹ ਜੀ, ੧੦. ਸ੍ਰੀ ਭਲ੍ਹ ਜੀ, ੧੧. ਸ੍ਰੀ ਹਰਬੰਸ ਜੀ।

ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਰੋਜ਼ ਅੰਮ੍ਰਿਤ ਵੇਲੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਤਦੋਂ ਪ੍ਰੇਮੀਆਂ ਵੱਲੋਂ ਸ਼ਰਧਾ ਤੇ ਵਜਦ ਵਿਚ ਇਨ੍ਹਾਂ ਸਵੱਈਆਂ ਦਾ ਉਚਾਰਣ ਕੀਤਾ ਜਾਂਦਾ ਹੈ।

ਭਟਾਂ ਦੀ ਗਿਣਤੀ ਬਾਰੇ ਵਿਦਵਾਨਾਂ ਵਿਚ ਪਰਸਪਰ ਮਤਭੇਦ ਹੈ। ਉਪਰੋਕਤ ਗਿਣਤੀ ਵੱਖ-ਵੱਖ ਭਟਾਂ ਦੇ ਸਵੱਈਆਂ ਦੇ ਅੰਤ ਵਿਚ ਦਿੱਤੇ ਅੰਕਾਂ ਦੇ ਆਧਾਰ 'ਤੇ ਦਿੱਤੀ ਗਈ ਹੈ। ਕਈ ਵਿਦਵਾਨਾਂ ਨੇ ਭਟਾਂ ਦੀ ਗਿਣਤੀ ਇਸ ਤੋਂ ਵੱਧ ਮੰਨੀ ਹੈ। ਇਹ ਵਿਸ਼ਾ ਵਧੇਰੇ ਖੋਜ-ਤਲਬ ਹੈ।

## ੬੨. ਮਹਲਾ

"ਮਹਲਾ. ਸੰਗਯਾ ਦੇਖੋ 'ਮਹਲ' ਨੰਬਰ ੧, ੮।"

"**ਮਹਲ** ੧. ਅਰਬੀ ਮਹਲ, ਸੰਗਯਾ. ਹਲੂਲ (ਉਤਰਨ) ਦੀ ਥਾਂ। ਘਰ। ਰਹਿਣ ਦਾ ਅਸਥਾਨ। ੮. *ਦਬਿਸਤਾਨੇ ਮਜ਼ਾਹਿਬ* ਦਾ ਕਰਤਾ[1] ਲਿਖਦਾ ਹੈ ਕਿ 'ਹਲੂਲ ਦਾ ਥਾਂ ਮਹਲ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਾ-ਨਸ਼ੀਨ ਮਹਲ ਕਹੇ ਜਾਂਦੇ ਹਨ ਕਿ ਇਕ ਗੁਰੂ ਆਪਣੇ ਤਾਈਂ ਦੂਜੇ ਵਿਚ ਹਲੂਲ ਕਰਦਾ (ਉਤਾਰਦਾ) ਹੈ, ਭਾਵ ਲੀਨ ਕਰਦਾ ਹੈ'।"

"**ਮਹਲਾ**, ੩. ਗੁਰਬਾਣੀ ਵਿਚ ਸਤਿਗੁਰਾਂ ਨੇ ਆਪਣੇ ਲਈ ਮਹਲਾ ਸ਼ਬਦ ਵਰਤਿਆ ਹੈ। ਮਹਲਾ ਦੇ ਅੰਤ ਜੋ ਅੰਗ ਹੋਵੇ, ਉਸ ਤੋਂ ਗੁਰੂ ਸਾਹਿਬ ਦਾ ਨਾਮ ਜਾਣਨਾ ਚਾਹੀਏ, ਜਿਵੇਂ—ਮਹਲਾ ੧[2] ਸ੍ਰੀ ਗੁਰੂ ਨਾਨਕ ਦੇਵ ਜੀ, ਮਹਲਾ ੯[2] ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਆਦਿ।"

"**ਮਹੱਲਾ**. ਅਰਬੀ. ਮਹੱਲਹ, ਸੰਗਯਾ—ਜਿਸ ਥਾਂ ਨੂੰ ਫ਼ਤੇ ਕਰ ਕੇ ਜਾ ਉਤਰੀਏ, ਹਲੂਲ ਦੀ ਥਾਂ, ਅਥਵਾ, ਦੌੜਨ ਦਾ ਅਸਥਾਨ।" *(ਮਹਾਨ ਕੋਸ਼, ੯੯੯)*

***ਨੋਟ:*** 'ਮਹਲਾ' ਸ਼ਬਦ ਦੇ ਉਚਾਰਣ ਬਾਰੇ ਵਿਦਵਾਨਾਂ ਵਿਚ ਪਰਸਪਰ ਮਤਭੇਦ ਹੈ। ਕਈ ਵਿਦਵਾਨ ਇਸ ਦੀ ਬਣਤਰ ਅਰਬੀ ਦੇ ਸ਼ਬਦ 'ਹਲੂਲ' ਤੋਂ ਮੰਨਦੇ ਹਨ ਅਤੇ ਮਹਲਾ ਦਾ ਅਰਥ 'ਜਾਇ ਹਲੂਲ—ਹਲੂਲ ਹੋਣ (ਉਤਰਨ) ਦੀ ਥਾਂ' ਕਰਦੇ ਹਨ। ਇਸ ਦੀ ਪੁਸ਼ਟੀ ਵਿਚ ਉਹ ਛੇਵੇਂ ਸਤਿਗੁਰੂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮਕਾਲੀ *ਦਬਿਸਤਾਨੇ ਮਜ਼ਾਹਿਬ* ਦੇ ਕਰਤਾ ਮੁਹਸਨ ਫ਼ਾਨੀ ਦੀ ਲਿਖਤ ਦਾ ਹਵਾਲਾ ਦੇਂਦੇ ਹਨ, ਜਿਹਾ ਕਿ *ਮਹਾਨ ਕੋਸ਼* ਦੇ ਕਰਤਾ ਨੇ ਕੀਤਾ ਹੈ। ਅਜਿਹੇ ਵਿਦਵਾਨ ਇਸ ਸ਼ਬਦ (ਮਹਲਾ) ਦਾ ਉਚਾਰਣ ਇਸ ਦੇ ਅੰਤਲੇ ਅੱਖਰ 'ਲ' ਦੀ ਧੁਨੀ ਨੂੰ 'ਦੁੱਤ' ਕਰ ਕੇ ਕਰਦੇ ਹਨ। ਸੰਪ੍ਰਦਾਈ ਗਿਆਨੀ ਇਸ ਪਦ ਦਾ ਉਚਾਰਣ ਇਸੇ ਪ੍ਰਕਾਰ ਕਰਦੇ ਹਨ।

ਦੂਜੇ ਪਾਸੇ ਕੁਝ ਵਿਦਵਾਨ ਇਸ ਦਾ ਅਰਥ 'ਸਰੀਰ' ਕਰਦੇ ਹਨ ਅਤੇ ਇਸ ਦੀ ਪੁਸ਼ਟੀ ਵਿਚ ਹੇਠ ਲਿਖੀਆਂ ਪੰਗਤੀਆਂ ਦੀਆਂ ਉਦਾਹਰਣਾਂ ਦੇਂਦੇ ਹਨ:

---

੧. ਮੁਹਸਨ ਫ਼ਾਨੀ।

੨. ਸ਼ਬਦਾਂ ਦੇ ਸਿਰਲੇਖਾਂ ਵਿਚ 'ਮਹਲਾ' ਸ਼ਬਦ ਨਾਲ ਆਏ ਅੰਕ ਕਰਮ ਵਾਚਕ ਸੰਖਿਅਕ ਵਿਸ਼ੇਸ਼ਣ ਹੁੰਦੇ ਹਨ, ਜੋ ਮਹਲੇ ਦਾ ਕਰਮ ਜਾਂ ਦਰਜਾ ਦਰਸਾਉਂਦੇ ਹਨ। ਇਨ੍ਹਾਂ ਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ, ਨਾਵਾਂ ਆਦਿ ਕਰਕੇ ਉਚਾਰਣਾ ਚਾਹੀਦਾ ਹੈ। ਇਨ੍ਹਾਂ ਨੂੰ ਇਕ, ਦੋ, ਤ੍ਰੈ, ਚਾਰ, ਪੰਜ ਅਤੇ ਨੌਂ ਉਚਾਰਣਾ ਗ਼ਲਤ ਹੈ।

"(ੳ) ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ 'ਮਹਲਾ' ਅੰਤਰੇ॥ (ਮਹਲਾ ਅੰਤਰੇ = ਸਭ ਸਰੀਰਾਂ ਵਿਚ)
(ਅ) 'ਮਹਲਾ' ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ॥ (ਮਹਲਾ ਅੰਦਰਿ = ਸਰੀਰਾਂ ਵਿਚ)
(ੲ) ਏਕ ਮਹਲਿ ਤੂੰ ਹੋਹਿ ਅਫਾਰੋ, ਏਕ ਮਹਲਿ ਨਿਮਾਨੋ॥
ਏਕ ਮਹਲਿ ਤੂੰ ਆਪੇ ਆਪੇ, ਏਕ ਮਹਲਿ ਗਰੀਬਾਨੋ॥
ਏਕ ਮਹਲਿ ਤੂੰ ਪੰਡਿਤੁ ਬਕਤਾ, ਏਕ ਮਹਲਿ ਖਲੁ ਹੋਤਾ॥
ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ, ਏਕ ਮਹਲਿ ਕਛੂ ਨ ਲੇਤਾ॥ (ਮਹਲੁ = ਸਰੀਰ। ਮਹਲਿ = ਸਰੀਰ ਵਿਚ)"

*(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ਪਹਿਲੀ, ਪੰਨਾ ੨੪-੨੫)*

ਅਜਿਹੇ (ਦੂਜੀ ਸ਼੍ਰੇਣੀ ਦੇ) ਵਿਦਵਾਨ ਇਸ ਸ਼ਬਦ ਦਾ ਉਚਾਰਣ ਸਾਧਾਰਨ ਰੂਪ ਵਿਚ (ਕਿਸੇ ਅੱਖਰ ਦੀ ਧੁਨੀ ਨੂੰ ਦੁੱਤ ਕੀਤੇ ਬਗ਼ੈਰ) ਕੀਤੇ ਜਾਣ ਦੇ ਮੁਦੱਈ ਹਨ।

ਇਸ ਵਿਸ਼ੇ 'ਤੇ ਵਧੇਰੇ ਜਾਣਕਾਰੀ ਪ੍ਰਾਪਤ ਕਰਨ ਲਈ ਪੜ੍ਹੋ : (੧) *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਪੋਥੀ ਪਹਿਲੀ, ਕ੍ਰਿਤ ਪ੍ਰੋ: ਸਾਹਿਬ ਸਿੰਘ ਜੀ। (੨) ਟ੍ਰੈਕਟ 'ਗੁਰਬਾਣੀ ਵਿਚ ਆਏ ਮਹਲਾ ਸ਼ਬਦ ਦੇ ਉਚਾਰਣ ਬਾਰੇ ਅੰਤਮ ਨਿਰਣਾ', ਕ੍ਰਿਤ ਪ੍ਰਿੰਸੀਪਲ ਹਰਿਭਜਨ ਸਿੰਘ ਜੀ। (੩) ਟ੍ਰੈਕਟ 'ਮਹਲਾ ਸ਼ਬਦ ਦਾ ਉਚਾਰਣ' ਕ੍ਰਿਤ ਸ: ਸ਼ਮਸ਼ੇਰ ਸਿੰਘ 'ਅਸ਼ੋਕ'। (੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ 'ਮਹਲਾ' ਸ਼ਬਦ ਦਾ ਸ਼ੁਧ ਉਚਾਰਣ ਅਤੇ ਅਰਥ, ਪੁਸਤਕ *ਗੁਰਮੁਖ ਦਰਸ਼ਨ*, ਪੰਨਾ ੨੦੨, ਕ੍ਰਿਤ ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ।

ਬਹਰ ਹਾਲ ਉਚਾਰਣ ਸੰਬੰਧੀ ਵਿਸ਼ਾ ਅਜੇ ਖੋਜ-ਵਿਚਾਰ ਦਾ ਮੁਥਾਜ ਹੈ।

## ੬੩. ਮੰਗਲ/ਮੰਗਲਾਚਰਣ

"੧. ਮੰਗਲ. ਸੰ: ਸੰਗ੍ਯਾ. ਆਨੰਦ, ਖ਼ੁਸ਼ੀ। 'ਮੰਗਲ ਸੂਖ ਕਲਿਆਣ ਤਿਥਾਈ॥' (ਪ੍ਰਭਾਤੀ ਅਸ. ਮ: ੫) ੨. ਉਤਸਵ 'ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ॥' (ਬਿਲਾਵਲੁ ਛੰਤ ਮ: ੫)। ੩. ਸੌਭਾਗ੍ਯਤਾ, ਖ਼ੁਸ਼-ਨਸੀਬੀ। ੪. ਗ੍ਰੰਥ ਦੇ ਮੁੱਢ ਕਰਤਾਰ ਅਤੇ ਇਸ਼ਟ-ਦੇਵਤਾ ਦਾ ਨਿਰਵਿਘਨ ਸਮਾਪਤੀ ਲਈ ਕੀਤਾ ਆਰਾਧਨ। ਦੇਖੋ ਮੰਗਲਾਚਰਣ।"

"ਮੰਗਲਾਚਰਣ ਸੰਗ੍ਯਾ. ਮੰਗਲਾਚਾਰ. ਉਤਸਵ ਦੀ ਰਸਮ। ੨. ਗ੍ਰੰਥ ਦੇ ਮੁੱਢ ਇਸ਼ਟ-ਦੇਵ ਦਾ ਆਰਾਧਨ। ਵਿਦ੍ਵਾਨਾਂ ਦੇ ਮੰਗਲਾਚਰਣ ਦੇ ਤਿੰਨ ਭੇਦ ਮੰਨੇ ਹਨ :

(ੳ) ਵਸਤੂ ਨਿਰਦੇਸ਼ਾਤਮਕ, ਗ੍ਰੰਥ ਵਿਚ ਜਿਸ ਦਾ ਜ਼ਿਕਰ ਕਰਨਾ ਹੈ ਉਸ ਦੇ ਹੀ ਗੁਣ, ਮਹਿਮਾ, ਲੱਛਣ ਬੋਧ ਕਰਾਉਣ ਵਾਲਾ ਮੰਗਲ, ਜੈਸੇ '੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ' ਆਦਿ।

(ਅ) ਆਸ਼ੀਰਵਾਦਾਤਮਕ...

(ੲ) ਨਮਸਕਾਰਾਤਮਕ..." *(ਮਹਾਨ ਕੋਸ਼, ੭੪੯)*

***ਨੋਟ :*** (੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੰਗਲਾਚਰਣ ਦੇ ਰੂਪ ਹੋਰ ਵੀ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਪੂਰਾ ਮੰਗਲ—੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਸੰਖੇਪ ਰੂਪ— (i) ੧ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥
(ii) ੧ੴ ਸਤਿ ਨਾਮੁ ਗੁਰ ਪ੍ਰਸਾਦਿ॥
(iii) ੧ੴ ਸਤਿ ਗੁਰ ਪ੍ਰਸਾਦਿ॥
(iv) ੧ੴ [ਇਹ ਰੂਪ ਕੁਝ ਪੁਰਾਤਨ ਹੱਥ-ਲਿਖਤ ਬੀੜਾਂ ਵਿਚ (ਜਿਵੇਂ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ) ਵਿਚ 'ਸਲੋਕ ਸਹਸਕ੍ਰਿਤੀ ਮਹਲਾ ੧' ਸਿਰਲੇਖ ਥੱਲੇ ਅੰਕਿਤ ਬਾਣੀ ਵਿਚ ਸਲੋਕ ਨੰਬਰ ੧ ਤੋਂ ਮਗਰੋਂ, ਅਥਵਾ, ਸਲੋਕ ਨੰਬਰ ੨ ਦੇ ਉਪਰ ਅੰਕਿਤ ਮਿਲਦਾ ਹੈ।]

(੨) ਕਈ ਸ਼ਬਦਾਂ ਦੇ ਸਿਰਲੇਖ ਨਾਲ 'ਮੰਗਲ' ਸ਼ਬਦ ਸੰਮਿਲਤ ਹੋ ਕੇ ਆਉਂਦਾ ਹੈ।

(i) ਛੰਤ ਬਿਲਾਵਲੁ ਮਹਲਾ ੪ ਮੰਗਲ, (ਅੰਕ ੪॥੧॥੩॥)

(ii) ਬਿਲਾਵਲੁ ਮਹਲਾ ੫ ਛੰਤ ਮੰਗਲ, (ਅੰਕ ੪॥੧॥੪॥)

ਇਥੇ 'ਮੰਗਲ' ਸ਼ਬਦ ਦੀ ਵਰਤੋਂ ਖ਼ੁਸ਼ੀ, ਉਸਤਤਿ, ਧੰਨਵਾਦ ਆਦਿ ਦੀ ਭਾਵਨਾ ਪ੍ਰਗਟਾਉਣ ਲਈ ਕੀਤੀ ਗਈ ਪ੍ਰਤੀਤ ਹੁੰਦੀ ਹੈ।

## ੬੪. ਮੁੰਦਾਵਣੀ/ਮੁਦਾਵਣੀ

ਵਿਦਵਾਨਾਂ ਵਿਚ 'ਮੁੰਦਾਵਣੀ' ਅਤੇ 'ਮੁਦਾਵਣੀ' ਇਨ੍ਹਾਂ ਦੋਹਾਂ ਸ਼ਬਦਾਂ ਦੇ ਅਰਥਾਂ ਬਾਰੇ ਵਿਚਾਰਾਂ ਦਾ ਮਤਭੇਦ ਹੈ। ਕਈ ਵਿਦਵਾਨ ਟਿੱਪੀ-ਸਹਿਤ ਸ਼ਬਦ 'ਮੁੰਦਾਵਣੀ' ਅਤੇ ਟਿੱਪੀ-ਰਹਿਤ ਸ਼ਬਦ 'ਮੁਦਾਵਣੀ' ਦੋਹਾਂ ਨੂੰ ਇੱਕੋ ਜਾਣ ਕੇ, ਇਨ੍ਹਾਂ ਦਾ ਇੱਕੋ ਅਰਥ ਕਰਦੇ ਹਨ, ਪਰ ਕਈ ਵਿਦਵਾਨ ਇਨ੍ਹਾਂ ਦੇ ਸਰੂਪ ਵਿਚ ਭਿੰਨਤਾ ਦੇ ਆਧਾਰ 'ਤੇ, ਇਨ੍ਹਾਂ ਨੂੰ ਵੱਖਰੇ ਵੱਖਰੇ ਧਾਤੂਆਂ ਤੋਂ ਬਣੇ ਜਾਣ ਕੇ ਵੱਖ-ਵੱਖ ਅਰਥ ਕਰਦੇ ਹਨ। ਪਾਠਕਾਂ ਦੀ ਜਾਣਕਾਰੀ ਲਈ ਥੱਲੇ ਵੱਖ-ਵੱਖ ਵਿਦਵਾਨਾਂ ਦੇ ਵਿਚਾਰ ਅੰਕਿਤ ਕੀਤੇ ਜਾਂਦੇ ਹਨ:

੧. "ਮੁੰਦਾਵਣੀ. ਮੁਦ੍ਰਣ (ਮੁਹਰ ਛਾਪ ਲਾਉਣ) ਦੀ ਕ੍ਰਿਯਾ। ਮੁੰਦਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁੰਦਾਵਣੀ ਸ਼ਬਦ ਦੋ ਥਾਈਂ ਆਇਆ ਹੈ।

"ਭਾਰਤ ਵਿਚ ਰੀਤਿ ਹੈ ਕਿ ਮਹਾਰਾਜਿਆਂ ਦੇ ਖਾਨ ਪਾਨ ਦਾ ਪ੍ਰਬੰਧ ਕਰਨ ਵਾਲਾ ਸਰਦਾਰ ਆਪਣੇ ਸਾਹਮਣੇ ਭੋਜਨ ਤਿਆਰ ਕਰਵਾ ਕੇ, ਦੇਗਚੇ ਆਦਿ ਬਰਤਨਾਂ ਪੁਰ ਮੁਹਰ ਲਾ ਦਿੰਦਾ ਹੈ, ਤਾਕਿ ਕੋਈ ਅਸ਼ੁਭ-ਚਿੰਤਕ ਜ਼ਹਿਰ ਆਦਿ ਭੋਜਨ ਵਿਚ ਨਾ ਮਿਲਾ ਸਕੇ। ਫੇਰ ਜਦ ਥਾਲ ਪ੍ਰੋਸਦਾ ਹੈ, ਤਦ ਵੀ ਥਾਲ ਪੁਰ ਸਰਪੋਸ਼ ਦੇ ਕੇ ਮੁਹਰ ਲਾ ਦਿੰਦਾ ਹੈ। ਅਰ ਉਹ ਮੁਹਰ ਜ਼ਿੰਮੇਵਾਰ ਸਰਦਾਰ ਦੇ ਰੂਬਰੂ ਮਹਾਰਾਜਾ ਦੇ ਸੰਮੁਖ ਖੋਲ੍ਹੀ ਜਾਂਦੀ ਹੈ। ਇਸ ਉਪਰਲੇ ਭਾਵ ਨੂੰ ਲੈ ਕੇ ਇਹ ਵਾਕ ਹੈ–'ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾਂ ਲਧੀ ਭਾਲਿ॥' (ਮ: ੩, ਵਾਰ ਸੋਰਠਿ)। ਭਾਵ ਇਹ ਹੈ ਕਿ ਗੁਰ-ਉਪਦੇਸ਼ ਸਿੱਖਾਂ ਦੇ ਮਨ ਦ੍ਰਿੜ੍ਹ ਕਰਾ ਕੇ, ਸਤਿਗੁਰੂ ਨੇ ਸਿੱਖ ਮਰਯਾਦਾ ਦੀ ਮੁਹਰ-ਛਾਪ ਲਾ ਦਿੱਤੀ ਹੈ, ਤਾਕਿ ਨਿਯਮਾਂ ਵਿਚ ਗੜਬੜ ਨਾ ਹੋਵੇ।

"ਦੂਜਾ 'ਮੁੰਦਾਵਣੀ ਮ: ੫' ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਰ ਪਾਠ ਹੈ, ਜਿਸ ਦਾ ਭਾਵ ਅੰਤਮ ਮੁਹਰ-ਛਾਪ ਹੈ। ਸਮਾਪਤੀ ਪੁਰ ਮੁਦ੍ਰਣ ਕਰ ਕੇ ਇਹ ਉਪਦੇਸ਼ ਹੈ ਕਿ ਏਥੇ ਧਰਮ-ਗ੍ਰੰਥ ਦੇ ਪਾਠ ਦਾ ਭੋਗ ਹੈ। ੨. ਬੁਝਾਰਤ, ਅਦ੍ਰਿਸ਼ਟ ਕੂਟ।" *(ਮਹਾਨ ਕੋਸ਼, ੭੩੮-੩੯)*

੨. "ਲਫ਼ਜ਼ 'ਮੁਦਾਵਣੀ' 'ਮੁੰਦਾਵਣੀ' ਦਾ ਅਰਥ [ਮੁਦ੍ (to please) ਪ੍ਰਸੰਨ ਕਰਨਾ। मोदयति—pleases] ਮੁਦਾਵਣੀ ਜਾਂ ਮੁੰਦਾਵਣੀ—ਆਤਮਕ ਪ੍ਰਸੰਨਤਾ ਦੇਣ ਵਾਲੀ ਵਸਤੂ।"

*(ਪ੍ਰੋ: ਸਾਹਿਬ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੧੦, ਪੰਨਾ ੬੪੧)*

੩. "ਮੁਦਾਵਣੀ/ਮੁੰਦਾਵਣੀ [ਭਾ: ਸੰ:। ਮੁਦਾ = ਭੇਤ ਦੀ ਗੱਲ। ਸਾਹਿਤ ਵਿਚ ਐਸੀ ਰਚਨਾ ਜਿਸ ਦੇ ਪ੍ਰਗਟ ਅਰਥ ਦੇ ਸਿਵਾ ਕੋਈ ਹੋਰ ਅਰਥ ਯਾ ਸਾਰਥਿਕ ਪਦ ਭੀ ਬਣ ਜਾਵੇ। ਧਾਤੂ ਹੈ, ਮੁਦ੍ = ਪ੍ਰਸੰਨ ਕਰਨਾ। ਪੰਜਾਬੀ, ਮੁੰਦਾਵਣੀ—ਜਿਸ ਵਿਚ ਭਾਵ ਯਾ ਅਰਥ ਮੁੰਦ ਕੇ, ਬੰਦ ਕਰ ਕੇ ਯਾ ਲੁਕਾ ਕੇ ਰੱਖਿਆ ਹੋਵੇ] ਬੁਝਾਰਤ, ਅੜਾਉਣੀ, ਐਸੀ ਗੱਲ ਜੋ ਕੋਈ ਛੇਤੀ ਨਾਲ ਨਾ ਸਮਝ ਸਕੇ।" *(ਸ੍ਰੀ ਗੁਰੂ ਗ੍ਰੰਥ ਕੋਸ਼, ੧੦੨੭)*

੪. "ਮੁਦਾਵਣੀ [ਮੁਹਰ ਛਾਪ ਲਾ ਕੇ ਬੰਦ ਕੀਤੀ ਹੋਈ] ਭੇਤ ਵਾਲੀ ਗੱਲ, ਬੁਝਾਰਤ ਅੜਾਉਣੀ।"

*(ਸ਼ਬਦਾਰਥ, ੬੪੫)*

"ਮੁੰਦਾਵਣੀ—ਬੁਝਾਰਤ, ਅੜਾਉਣੀ।" *(ਸ਼ਬਦਾਰਥ, ੧੪੨੯)*

"ਮੁਦਾਵਣੀ = ਖ਼ੁਸ਼ੀ। ਮੁੰਦਾਵਣੀ [ਮੁਹਰ ਛਾਪ ਲਾ ਕੇ ਬੰਦ ਕੀਤੀ ਹੋਈ] ਭੇਤ ਵਾਲੀ ਗੱਲ, ਬੁਝਾਰਤ, ਅੜਾਉਣੀ।"

*(ਸ਼ਬਦਾਰਥ, ੬੪੫)*

੫. "ਮੁੰਦਾਵਣੀ—ਇਸ ਪਦ 'ਮੁੰਦਾਵਣੀ' ਅਤੇ ਸੋਰਠਿ ਦੀ ਵਾਰ ਵਿਚ ਆਏ ਪਦ 'ਮੁਦਾਵਣੀ' ਦੀ ਬਣਤਰ ਵਿਚ ਬਹੁਤ ਫ਼ਰਕ ਹੈ। ਲਗਾਂ-ਮਾਤ੍ਰਾਂ ਦੇ ਜਾਣੂ ਅਤੇ ਖੋਜੀ ਪੁਰਸ਼ਾਂ ਨੂੰ ਤਾਂ ਇਹ ਫ਼ਰਕ ਸਾਫ਼ ਸਪੱਸ਼ਟ ਹੀ ਦਿਸ ਆਉਂਦਾ ਹੈ। 'ਮੁੰਦਾਵਣੀ'

ਪਦ ਦੇ ਔਂਕੜ ਵਾਲੇ ਮਮੇ ਅੱਖਰ ਉਪਰ ਸਾਫ਼ ਟਿੱਪੀ ਲੱਗੀ ਹੋਈ ਹੈ, ਅਤੇ ਦੂਜੇ ਪਦ 'ਮੁਦਾਵਣੀ' ਦੇ ਔਂਕੜ ਵਾਲੇ ਮਮੇ ਅੱਖਰ ਉੱਤੇ ਟਿੱਪੀ ਉੱਕੀ ਹੀ ਨਹੀਂ।

ਇਹ 'ਮੁਦਾਵਣੀ' ਪਦ ਸੋਰਠਿ ਕੀ ਵਾਰ ਵਿਚ ਇਕੋ ਸਲੋਕ ਵਿਚ ਕੋਲੋ ਕੋਲੀ ਦੋ ਵਾਰ ਆਇਆ ਹੈ ਟਿੱਪੀ ਰਹਿਤ ਹੀ, ਯਥਾ—ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ ॥੧॥੮॥ (ਸਲੋਕ ਮ: ੩, ਵਾਰ ਸੋਰਠਿ, ਪੰਨਾ ੬੪੫)

'ਮੁਦਾਵਣੀ' ਪਦ ਦੀ ਮੁੱਢ ਕਾਢ (derivation) 'ਮੁਦ' ਪਦ ਤੋਂ ਹੈ, ਜਿਸ ਦਾ ਭਾਵ 'ਮੁਦਤਾ' ਖ਼ੁਸ਼ੀ ਦਾ ਹੈ।...ਸੋ ਉਪਰੋਕਤ ਦੁਪੰਗਤੀ ਦਾ ਅਰਥ ਹੈ—ਇਹ ਸਦ ਸਦਾ ਸ਼ਾਦ ਕਰਨਹਾਰੀ ਅਹਿਲਾਦ-ਮਈ ਮੁਦਾਵਣੀ (ਨਾਮ-ਅੰਮ੍ਰਿਤ-ਭੋਜਨ) ਸਦਾ ਹਿਰਦੇ (ਉਰਿ) ਅੰਦਰਿ ਧਾਰੀ ਹੀ ਰੱਖੀਏ, ਸਦਾ ਇਸ ਦਾ ਭਜਨ ਕਰੀ ਹੀ ਜਾਈਏ, ਇਸ ਨੂੰ ਕਿਉਂ ਹਿਰਦੇ ਵਿੱਚੋਂ ਕੱਢੀਏ। ਇਹ ਅਨੰਦ, ਅਹਿਲਾਦ, ਮੁਦਤਾ-ਮਈ ਮੁਦਾਵਣੀ ਸੱਚੇ ਸਾਹਿਬ ਸਤਿਗੁਰੂ ਨੇ ਆਪਣੇ ਪਰਮ ਪ੍ਰਸਾਦ ਕਰਿ ਗੁਰਸਿੱਖਾਂ ਤਾਈਂ ਲਭਾਈ, ਪ੍ਰਾਪਤ ਕਰਾਈ ਹੈ ਅਤੇ ਗੁਰੂ ਵਰੋਸਾਏ ਗੁਰਸਿੱਖਾਂ ਨੇ ਹੀ ਅਤੁੱਟ ਅਭਿਆਸ ਕਮਾਈਆਂ ਕਰਿ ਕਰਿ ਹਿਰਦੇ ਅੰਦਰੋਂ ਹੀ ਭਾਲ ਟੋਲ ਕੇ ਲੱਭ ਲਈ ਹੈ।

ਹੁਣ ਲਓ, ਛੇਕੜਲੇ 'ਮੁੰਦਾਵਣੀ' ਵਾਲੇ ਗੁਰਵਾਕ ਨੂੰ। ਯਥਾ ਗੁਰਵਾਕ—ਮੁੰਦਾਵਣੀ ਮਹਲਾ ੫ ॥ ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥

ਇਸ ਗੁਰਵਾਕ ਦੇ ਅੰਦਰਵਾਰ ਕਿਸੇ ਭੀ ਤੁਕ ਵਿਖੇ 'ਮੁੰਦਾਵਣੀ' ਜਾਂ 'ਮੁਦਾਵਣੀ' ਪਦ ਨਹੀਂ ਆਇਆ, ਕੇਵਲ ਇਸ ਗੁਰਵਾਕ ਦੇ ਹੈਡਿੰਗ 'ਤੇ 'ਮੁੰਦਾਵਣੀ ਮਹਲਾ ੫' ਸਿਰਲੇਖ ਲਿਖਿਆ ਹੈ, ਜਿਸ ਦਾ ਸਾਫ਼ ਅਭਿਪਰਾ ਇਹ ਹੈ ਕਿ ਏਥੇ ਗੁਰਬਾਣੀ ਮੁੰਦੀ ਗਈ, ਸਮਾਪਤ ਹੋ ਗਈ, ਮੁਹਰ-ਛਾਪ ਲੱਗ ਗਈ।"

*(ਭਾ: ਸਾ: ਭਾ: ਰਣਧੀਰ ਸਿੰਘ ਜੀ, 'ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ', ਪਹਿਲੀ ਛਾਪ, ੬੩੭-੬੪੨)*

੬. "ਸਿੱਖਾਂ ਅਰਦਾਸ ਕੀਤੀ, ਜੋ ਗੋਸ਼ਟਾਂ ਅੱਗੇ ਹੋਈਆਂ ਹੈਨ ਸੋ ਛੋਟੇ ਮੇਲ ਵਾਲਿਆਂ ਨੇ ਗੋਸ਼ਟਾਂ ਵਿਚ ਆਪਣੇ ਮਤ ਦੀਆਂ ਬਾਤਾਂ ਲਿਖ ਛੋਡੀਆਂ ਹੈਨ, ਜੋ ਬਾਬੇ ਨੇ ਰੰਘੜੀ ਦੀ ਬੇਟੀ ਵਿਆਹੀ ਹੈ ਤੇ ਗੁਰੂ ਨਾਨਕ ਜੀ ਰਾਜੇ ਜਨਕ ਦੇ ਸਿੱਖ ਹੈਨ। ਐਸੇ ਐਸੇ ਵਚਨ ਲਿਖ ਕੇ ਗੋਸ਼ਟਾਂ ਨੂੰ ਦੂਖਤ ਕੀਤਾ ਹੈ। ਤਾਂ ਇਹ ਗੋਸ਼ਟ ਦੇ ਭੋਗ 'ਤੇ **ਮੁੰਦਾਵਣੀ** ਲਿਖਦੇ ਹਾਂ ਤੇ ਸਾਖੀਆਂ ਸਭ ਲਿਖ ਛੋਡਦੇ ਹਾਂ। ਇਨ੍ਹਾਂ ਸਾਖੀਆਂ ਥੀਂ ਬਿਨਾ ਜੋ ਹੋਰ ਸਾਖੀ ਵਿਚ ਕੋਈ ਲਿਖੇ ਨਹੀਂ।"

*(ਭਾਈ ਮਨੀ ਸਿੰਘ ਜੀ ਕ੍ਰਿਤ 'ਸਿੱਖਾਂ ਦੀ ਭਗਤ ਮਾਲ',*
*ਲਿਖਤੀ ਨੁਸਖ਼ਾ ਰਜਿਸਟ੍ਰੇਸ਼ਨ ਨੰ: ੨੮੨੭, ਪਬਲਿਕ ਲਾਇਬ੍ਰੇਰੀ, ਪਟਿਆਲਾ)*

## ੬੫. ਯਾਨੜੀਏ ਕੈ ਘਰਿ

ਬਿਲਾਵਲੁ ਮਹਲਾ ੫ ਦੇ ਅੰਕ ਨੰਬਰ ੪॥੧॥੪॥ ਵਾਲੇ ਸ਼ਬਦ 'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ' ਦਾ ਸਿਰਲੇਖ ਹੈ—'ਰਾਗੁ ਬਿਲਾਵਲੁ ਮਹਲਾ ੫ ਘਰੁ ੨ ਯਾਨੜੀਏ ਕੈ ਘਰਿ' (ਪੰਨਾ ੮੦੨)। *ਮਹਾਨ ਕੋਸ਼* ਅਤੇ *ਸ਼ਬਦਾਰਥ* ਵਿਚ ਇਸ ਸੰਬੰਧੀ ਇਉਂ ਮਿਲਦਾ ਹੈ :

੧. " 'ਇਆਨੜੀਏ ਮਾਨੜਾ ਕਾਇ ਕਰੇਹਿ', ਜਿਸ ਧਾਰਨਾ ਵਿਚ ਇਹ ਸ਼ਬਦ ਗਾਵਿਆ ਜਾਂਦਾ ਹੈ, ਓਸੇ ਧਾਰਨਾ ਵਿਚ ਇਹ ਸ਼ਬਦ 'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ...' (ਬਿਲਾਵਲੁ ਮ: ੫)' ਗਾਉਣ ਦੀ ਹਦਾਇਤ ਹੈ।" *(ਮਹਾਨ ਕੋਸ਼, ੭੫੫)*

੨. "ਜਿਸ ਘਰ ਜਾਂ ਧਾਰਨਾ ਵਿਚ 'ਇਆਨੜੀਏ ਮਾਨੜਾ ਕਾਇ ਕਰੇਹਿ' (ਤਿਲੰਗ ਮ: ੧, ੭੨੨) ਵਾਲਾ ਸ਼ਬਦ ਗਾਵਿਆ ਜਾਂਦਾ ਹੈ, ਉਸੇ ਵਿਚ ਇਸ ਸ਼ਬਦ 'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ...' ਨੂੰ ਗਾਉਣ ਲਈ ਗੁਰੂ ਸਾਹਿਬ ਹਦਾਇਤ ਕਰ ਰਹੇ ਹਨ। 'ਇਆਨੜੀਏ' ਵਾਲਾ ਸ਼ਬਦ ਘਰੁ ੩ ਵਿਚ ਹੈ। ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਾਠ ਕੇਵਲ 'ਯਾਨੜੀਏ ਘਰਿ' ਹੈ।" *(ਸ਼ਬਦਾਰਥ, ਪੰਨਾ ੮੦੨)*

ਇਕ ਪੁਰਾਤਨ ਹੱਥ-ਲਿਖਤ ਬੀੜ ਦ੍ਰਿਸ਼ਟਿ ਗੋਚਰ ਹੋਈ ਹੈ, ਜਿਸ ਵਿਚ ਇਹ ਸਿਰਲੇਖ 'ਇਆਨੜੀ ਕੈ ਘਰਿ' ਹੈ।
***ਨੋਟ :*** ਜਿਵੇਂ ਉਪਰ ਦਿੱਤੀ ਸੂਚਨਾ ਤੋਂ ਵਿਦਤ ਹੈ ਕਿ ਬਿਲਾਵਲੁ ਰਾਗ ਦੇ ਅੰਕ ੪॥੧॥੪॥ ਵਾਲੇ ਮਹਲਾ ੫ ਦੇ ਸ਼ਬਦ

'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ' ਦੇ ਸਿਰਲੇਖ ਵਿਚ 'ਘਰੁ ੨' ਵੀ ਦਿੱਤਾ ਹੋਇਆ ਹੈ ਅਤੇ 'ਯਾਨੜੀਏ ਕੈ ਘਰਿ' ਵੀ। 'ਇਆਨੜੀਏ' ਵਾਲੇ ਸ਼ਬਦ ਦਾ 'ਘਰੁ ੩' ਹੈ। ਸੋ ਸਮੁੱਚੇ ਸਿਰਲੇਖ ਦਾ ਭਾਵ ਇਹ ਹੋ ਸਕਦਾ ਹੈ ਕਿ ਇਹ ਸ਼ਬਦ 'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ...' ਅਸਲ ਵਿਚ ਹੈ ਤਾਂ 'ਘਰੁ ੨' ਵਿਚ, ਪਰ ਇਹ 'ਘਰੁ ੩' ਵਿਚ ਵੀ ਗਾਇਆ ਜਾ ਸਕਦਾ ਹੈ।

**ਉਚਾਰਣ ਸੰਬੰਧੀ :** 'ਯ' ਅੱਖਰ ਦੀ ਮੂਲਕ ਧੁਨੀ ਵਿਅੰਜਨ ਹੈ, ਪਰ ਇਹ ਅੱਖਰ ਗੁਰਬਾਣੀ ਵਿਚ ਸੁਰ ਹੋ ਕੇ ਵੀ ਆਇਆ ਹੈ। ਸੁਰ ਰੂਪ ਵਿਚ ਇਸ ਅੱਖਰ ਦੀਆਂ ਧੁਨੀਆਂ ਫ਼ਰਕੋ-ਫ਼ਰਕੀ ਹਨ। ਸੰਖੇਪ ਉਦਾਹਰਣਾਂ ਥੱਲੇ ਅੰਕਿਤ ਹਨ :

(ੳ) **ਮੂਲਕ ਵਿਅੰਜਨ ਧੁਨੀ**—'ਯਾਰ' ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ॥ (੨੫੯)

*ਨੋਟ :* ਸ਼ਬਦ ਦੇ ਆਰੰਭ ਵਿਚ ਆਏ 'ਯ' ਅੱਖਰ ਦੀ ਧੁਨੀ ਸਦਾ ਹੀ ਵਿਅੰਜਨ ਹੁੰਦੀ ਹੈ।

(ਅ) **ਸੁਰ ਧੁਨੀਆਂ**—

(i) ਯ = ਅ—ਆਪਿ ਨਰਾਇਣੁ ਕਲਾ ਧਾਰਿ ਜਗ ਮਹਿ 'ਪਰਵਰਿਯਉ'॥ (੧੩੯੫) [ਪਰਵਰਿਯਉ = ਪਰਵਰਿਅਉ।]

(ii) ਯ = ਿ + ਅ—ਨਿਰਾਸ ਆਸ ਕਰਣੰ ਸਗਲ ਅਰਥ 'ਆਲਯਹ'॥ (੧੩੫੭)

ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ 'ਸੰਸਯਹ'॥ (੧੩੬੦)

[ਆਲਯਹ = ਆਲਿਅਹ। ਸੰਸਯਹ = ਸੰਸਿਅਹ।]

(iii) ਯ = ਇ + ਅ—ਆਪੁਨ ਆਪੁ ਆਪ ਹੀ 'ਉਪਾਯਉ'॥ (੧੪੦੫) [ਉਪਾਯਉ = ਉਪਾਇਅਉ।]

(iv) ਯ = ਇ—ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ ਸਦਾ 'ਚਾਯ' ਮੁਖਿ ਮਿਸ੍ਰ ਬਾਣੀ॥ (੧੩੯੩)

[ਚਾਯ = ਚਾਇ।]

(v) ਯ = ਇ—'ਭਯ' ਭੰਜਨੁ ਪਰ ਪੀਰ ਨਿਵਾਰਨੁ ਕਲ੍ਹ ਸਹਾਰੁ ਤੋਹਿ ਜਸੁ ਬਕਤਾ॥ (੧੪੦੭) [ਭਯ = ਭਇ।]

*ਨੋਟ :* ਅਜੋਕੀ ਪੰਜਾਬੀ ਵਿਚ ਇਹ ਸ਼ਬਦ ਇਕਹਿਰੇ ਸੁਰ ਨਾਲ 'ਭੈ' ਲਿਖਿਆ ਜਾਂਦਾ ਹੈ।

(vi) ਯ = ਈ, ਈਅ—'ਦਯ' ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ॥ (੨੦੩)

ਰਾਜੇ 'ਰਯਤਿ' ਸਿਕਦਾਰ ਕੋਇ ਨ ਰਹਸੀਓ॥ (੧੪੧)

[ਦਯ = ਦਈ। ਰਯਤਿ = ਰਈਅਤਿ।]

*ਨੋਟ :* ਵਿਸਥਾਰ ਸਹਿਤ ਵਿਚਾਰਨ ਲਈ ਪੜ੍ਹੋ ਪੁਸਤਕ *ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ (ਭਾਗ ੨)—ਸ਼ੁਧ ਗੁਰਬਾਣੀ ਉਚਾਰਣ* ।

ਵਿਚਾਰ ਯੋਗ ਨੁਕਤਾ ਇਹ ਹੈ ਕਿ 'ਯਾਨੜੀਏ' ਸ਼ਬਦ ਦੇ ਉਚਾਰਣ ਵਿਚ 'ਯ' ਦੀ ਮੂਲਕ ਵਿਅੰਜਨ ਧੁਨੀ ਦਾ ਪ੍ਰਯੋਗ ਕੀਤਾ ਜਾਏ ਜਾਂ 'ਇਆਨੜੀਏ' ਸ਼ਬਦ ਦੇ ਆਧਾਰ 'ਤੇ ਸੁਰ-ਧੁਨੀ ਦੀ ਵਰਤੋਂ ਕੀਤੀ ਜਾਵੇ। ਅਸੂਲੀ ਤੌਰ 'ਤੇ ਜਦੋਂ 'ਯ' ਅੱਖਰ ਕਿਸੇ ਸ਼ਬਦ ਦੇ ਆਰੰਭ ਵਿਚ ਆਵੇ ਤਾਂ ਇਸ ਦੀ ਧੁਨੀ ਵਿਅੰਜਨ ਹੁੰਦੀ ਹੈ, ਜਿਵੇ : ਯਕ, ਯਯਾ, ਯਾਰ, ਯਾਸ, ਯੋਗ, ਯਾਦਿ, ਯਹ, ਯਾਹਿ, ਯਕੀਨ, ਆਦਿ।

ਉਚਾਰਣ ਦੇ ਨਿਰਣੇ ਸੰਬੰਧੀ ਅਜੇ ਹੋਰ ਵਿਚਾਰ ਦੀ ਲੋੜ ਜਾਪਦੀ ਹੈ।

## ੬੬. ਰਹਾਉ/ਰਹਾਉ ਦੂਜਾ

"ਰਹਾਉ. ੪. ਟੇਕ। ਸਥਾਈ। ਉਹ ਪਦ ਜੋ ਗਾਉਣ ਵੇਲੇ ਵਾਰ ਵਾਰ ਅੰਤਰੇ ਪਿੱਛੋਂ ਵਰਤਿਆ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਵਿਚ ਜੋ 'ਰਹਾਉ' ਸ਼ਬਦ (ਪਦ) ਆਉਂਦਾ ਹੈ, ਉਸ ਦਾ ਇਹੀ ਭਾਵ ਹੈ।

ਸੰਪ੍ਰਦਾਈ ਗਿਆਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦਰੀ ਖ਼ਿਆਲ 'ਰਹਾਉ' ਦੀ ਤੁਕ ਵਿਚ ਹੁੰਦਾ ਹੈ।" *(ਮਹਾਨ ਕੋਸ਼, ੭੬੦)*

*ਨੋਟ :* (੧) ਸ਼ਬਦਾਂ ਵਿਚ ਵਰਤੇ ਗਏ 'ਰਹਾਉ' ਪਦ ਤੋਂ ਪਹਿਲਾ '੧' ਅੰਕ ਵੀ ਅੰਕਿਤ ਮਿਲਦਾ ਹੈ। ਇਹ ਹਿੰਦਸਾ 'ਰਹਾਉ' ਦੀ(ਆਂ) ਪੰਗਤੀ(ਆਂ) ਦਾ ਨਿਖੇੜਕ ਅੰਗ ਹੁੰਦਾ ਹੈ। ਜਿਵੇਂ ਸ਼ਬਦਾਂ ਦੇ ਪਦਿਆਂ ਦੇ ਸੂਚਕ ਬਾਕੀ ਅੰਕਾਂ ਦੇ ਉਚਾਰਣ ਦਾ ਵਿਧਾਨ ਨਹੀਂ, ਇਸੇ ਤਰ੍ਹਾਂ 'ਰਹਾਉ' ਵਾਲੇ ਪਦੇ ਨਾਲ ਆਇਆ ਅੰਕ '੧' ਵੀ ਉਚਾਰਣ ਵਿਚ ਨਹੀਂ ਆਉਂਦਾ।

(੨) ਆਮ ਕਰਕੇ 'ਰਹਾਉ' ਦੀ(ਆਂ) ਪੰਗਤੀ(ਆਂ) ਸ਼ਬਦ ਦੇ ਪਹਿਲੇ ਪਦੇ ਮਗਰੋਂ ਆਉਂਦੀ(ਆਂ) ਹੈ (ਹਨ), ਪਰ ਕੁਝ ਸ਼ਬਦਾਂ ਵਿਚ 'ਰਹਾਉ' ਦੀ(ਆਂ) ਪੰਗਤੀ(ਆਂ) ਸ਼ਬਦ ਦੇ ਆਰੰਭ ਵਿਚ ਵੀ ਆਉਂਦੀ(ਆਂ) ਹੈ (ਹਨ)।

(੩) ਕਈ ਲੰਮੀਆਂ ਬਾਣੀਆਂ ਵਿਚ ਵੀ 'ਰਹਾਉ' ਆਉਂਦਾ ਹੈ। ਦੇਖੋ ਬਾਵਨ ਅਖਰੀ, ਸੁਖਮਨੀ, ਥਿਤੀ, ਪਟੀ, ਸਿਧ ਗੋਸਟਿ, ਓਅੰਕਾਰ, ਆਦਿ। ਵਾਰਾਂ ਵਿੱਚੋਂ ਕੇਵਲ ਦੋ ਵਾਰਾਂ ਵਿਚ 'ਰਹਾਉ' ਆਉਂਦਾ ਹੈ, ਦੇਖੋ ਆਸਾ ਕੀ ਵਾਰ ਮਹਲਾ ੧ ਅਤੇ ਰਾਮਕਲੀ ਕੀ ਵਾਰ ਮਹਲਾ ੩, ਅਤੇ ਛੰਤਾਂ ਵਿੱਚੋਂ ਕੇਵਲ ਇਕ ਛੰਤ ਵਿਚ (ਕੇਦਾਰਾ ਮਹਲਾ ੫, ਅੰਕ ੪॥੧॥) ਵੀ 'ਰਹਾਉ' ਆਉਂਦਾ ਹੈ।

(੪) ਕੁਝ ਸ਼ਬਦਾਂ ਵਿਚ 'ਰਹਾਉ ਦੂਜਾ' ਵੀ ਅੰਕਿਤ ਮਿਲਦਾ ਹੈ। ਇਹ, ਸ਼ਬਦ ਦੇ ਅੰਤਲੇ ਪਦੇ ਮਗਰੋਂ ਆਉਂਦਾ ਹੈ। ਕਈ ਸ਼ਬਦਾਂ ਵਿਚ 'ਰਹਾਉ ਦੂਜਾ' ਵਾਲੀ ਦੁ-ਪੰਗਤੀ ਸੰਬੰਧਤ ਸ਼ਬਦ ਦੇ '੧॥ਰਹਾਉ' ਵਾਲੀ ਪੰਗਤੀ ਰਾਹੀਂ ਨਿਰੂਪਣ ਕੀਤੇ ਪ੍ਰਸ਼ਨ ਦਾ ਉੱਤਰ ਪ੍ਰਸਤੁਤ ਕਰਦੀ ਹੈ, ਜਦ ਕਿ ਕਈ ਸ਼ਬਦਾਂ ਵਿਚ 'ਰਹਾਉ ਦੂਜਾ' ਵਾਲੀ ਪੰਗਤੀ ਰਾਹੀਂ '੧॥ਰਹਾਉ' ਦੀ ਪੰਗਤੀ ਵਾਲੇ ਭਾਵ ਨੂੰ ਵਧੇਰੇ ਸਪੱਸ਼ਟਾਉਂਦੀ ਹੈ।

(੫) ਕਈ ਸ਼ਬਦਾਂ ਵਿਚ 'ਰਹਾਉ' ਇਕ ਤੋਂ ਜ਼ਿਆਦਾ ਵਾਰੀ ਵੀ ਆਉਂਦੇ ਹਨ, ਜਿਵੇਂ :

| | |
|---|---|
| ਸਿਰੀਰਾਗੁ ਮਹਲਾ ੧, ਅੰਕ ੪॥੩੩॥, ਪੰਨਾ ੨੫ | (ਦੋ ਵਾਰੀ) |
| ਗਉੜੀ ਮਹਲਾ ੧, ਅੰਕ ੬॥੧॥੨੩॥, ਪੰਨਾ ੧੫੪-੫੫ | (ਤਿੰਨ ਵਾਰੀ) |
| ਸਿਰੀਰਾਗੁ ਮਹਲਾ ੧, ਅੰਕ ੪॥੭॥, ਪੰਨਾ ੧੬-੧੭ | (ਚਾਰ ਵਾਰੀ) |
| ਮਾਝ ਮਹਲਾ ੫, ਅੰਕ ੧॥੮॥, ਪੰਨਾ ੯੬-੯੭ | (ਚਾਰ ਵਾਰੀ) |
| ਧਨਾਸਰੀ ਮਹਲਾ ੧, ਅੰਕ ੪॥੧॥, ਪੰਨਾ ੬੬੦ | (ਚਾਰ ਵਾਰੀ) |
| ਸਿਰੀਰਾਗੁ ਮਹਲਾ ੪, ਅੰਕ ੧॥ਰਹਾਉ॥੧॥ ਪੰਨਾ ੮੨-੮੩ | (ਛੇ ਵਾਰੀ) |

## ੬੭. ਰਹੋਏ ਕੇ ਛੰਤ ਕੈ ਘਰਿ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੨੦੩ ਉੱਤੇ ਗਉੜੀ ਰਾਗ ਵਿਚ ਅੰਕ ਨੰ: ੪॥੧॥੧੧੭॥ ਦਾ ਮਹਲਾ ੫ ਦਾ ਸ਼ਬਦ ਹੈ, ਜਿਸ ਦਾ ਆਰੰਭ 'ਹੈ ਕੋਈ ਰਾਮ ਪਿਆਰੋ ਗਾਵੈ' ਤੁਕ ਤੋਂ ਹੁੰਦਾ ਹੈ। ਇਸ ਸ਼ਬਦ ਦਾ ਸਿਰਲੇਖ ਇਸ ਪ੍ਰਕਾਰ ਹੈ—'ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫'।

ਇਸ ਸੰਬੰਧ ਵਿਚ *ਮਹਾਨ ਕੋਸ਼* ਵਿਚ ਹੇਠ ਲਿਖੀ ਸੂਚਨਾ ਦਰਜ ਹੈ :

"ਰਹੋਏ ਕੇ ਛੰਤ ਕੈ ਘਰਿ. ਉਸ ਸੁਰ ਪ੍ਰਸਤਾਰ ਅਤੇ ਧਾਰਨਾ ਅਨੁਸਾਰ ਗਾਉਣ ਦੀ ਹਦਾਇਤ ਹੈ, ਜਿਸ ਵਿਚ ਰਹੋਆ ਛੰਤ ਗਾਈਦਾ ਹੈ।"

"ਰਹੋਆ. ਇਕ ਪ੍ਰਕਾਰ ਦੀ ਧਾਰਨਾ ਦਾ ਪੰਜਾਬੀ ਗੀਤ, ਜੋ ਲੰਮੀ ਹੇਕ ਨਾਲ ਗਾਈਦਾ ਹੈ। ਇਸ ਨੂੰ ਖ਼ਾਸ ਕਰਕੇ ਇਸਤਰੀਆਂ ਵਿਆਹ ਦੇ ਸਮੇਂ ਅਥਵਾ ਦੇਵ-ਮੰਦਰਾਂ ਵਿਚ ਗਾਉਂਦੀਆਂ ਹਨ। ਇਸ ਗੀਤ ਵਿਚ ਲੰਮੇ ਰਹਾਉ ਤੋਂ ਛੁਟ ਟੇਕ ਦੀ ਤੁਕ ਵਾਰ ਵਾਰ ਗਾਉਣੀ ਹੁੰਦੀ ਹੈ, ਜਿਸ ਕਾਰਣ 'ਰਹੋਆ' ਸੰਗਯਾ ਹੈ। ਗਉੜੀ ਰਾਗ ਦਾ ਸ਼ਬਦ 'ਹੈ ਕੋਈ ਰਾਮ ਪਿਆਰੋ ਗਾਵੈ'—ਰਹੋਆ ਗੀਤ ਦੀ ਧਾਰਨਾ ਪੁਰ ਹੀ ਗਾਉਣਾ ਦੱਸਿਆ ਹੈ।" *(ਮਹਾਨ ਕੋਸ਼, ੭੬੦)*

## ੬੮. ਰਾਗ

"ਰਾਗ ੧੧. ਸੰਗੀਤ ਵਿਦਯਾ ਅਨੁਸਾਰ ਸੁਰ-ਪ੍ਰਬੰਧ, ਜਿਸ ਦੇ ਸੁਣਨ ਤੋਂ ਮਨ ਵਿਚ ਰਾਗ (ਪ੍ਰੇਮ) ਉਪਜੇ। ਰਾਗ ਦਾ ਮੂਲ ਸੜਜ, ਰਿਸਵ, ਗਾਂਧਾਰ, ਮਧਯਮ, ਪੰਚਮ, ਧੈਵਤ ਅਤੇ ਨਿਸ਼ਾਦ ਇਹ ਸਤ ਸੁਰ ਹਨ।" (ਇਨ੍ਹਾਂ ਸਤਾਂ ਸੁਰਾਂ ਦੇ ਸੰਕੇਤਕ ਰੂਪ ਸਾ, ਰੇ, ਗਾ, ਮਾ, ਪਾ, ਧਾ, ਨੀ ਹਨ।) *(ਮਹਾਨ ਕੋਸ਼, ਪੰਨਾ ੭੬੯)*

***ਨੋਟ :*** (੧) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਗੁਰਬਾਣੀ ੩੧ ਰਾਗਾਂ ਵਿਚ ਹੈ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ : ੧. ਸਿਰੀਰਾਗੁ, ੨. ਮਾਝ, ੩. ਗਉੜੀ, ੪. ਆਸਾ, ੫. ਗੂਜਰੀ, ੬. ਦੇਵਗੰਧਾਰੀ, ੭. ਬਿਹਾਗੜਾ, ੮. ਵਡਹੰਸੁ, ੯. ਸੋਰਠਿ, ੧੦. ਧਨਾਸਰੀ, ੧੧. ਜੈਤਸਰੀ, ੧੨. ਟੋਡੀ, ੧੩. ਬੈਰਾੜੀ, ੧੪. ਤਿਲੰਗ, ੧੫. ਸੂਹੀ, ੧੬. ਬਿਲਾਵਲੁ,

੧੭. ਗੋਂਡ (ਗੋਂਡ, ਗੌਂਡ), ੧੮. ਰਾਮਕਲੀ, ੧੯. ਨਟ ਨਾਰਾਇਨ, ੨੦. ਮਾਲੀ ਗਉੜਾ, ੨੧. ਮਾਰੂ, ੨੨. ਤੁਖਾਰੀ, ੨੩. ਕੇਦਾਰਾ, ੨੪. ਭੈਰਉ, ੨੫. ਬਸੰਤੁ, ੨੬. ਸਾਰਗ (ਸਾਰੰਗ), ੨੭. ਮਲਾਰ, ੨੮. ਕਾਨੜਾ, ੨੯. ਕਲਿਆਨ, ੩੦. ਪ੍ਰਭਾਤੀ, ੩੧. ਜੈਜਾਵੰਤੀ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੁਝ ਬਾਣੀ/ਰਚਨਾ ਰਾਗਾਂ ਤੋਂ ਬਾਹਰ ਹੈ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ:

**ਅਰੰਭਕ**—ਜਪੁ ਜੀ।

**ਅਖ਼ੀਰਲੀ**—ਸਲੋਕ ਸਹਸਕ੍ਰਿਤੀ ਮਹਲਾ ੧, ਸਲੋਕ ਸਹਸਕ੍ਰਿਤੀ ਮਹਲਾ ੫, ਗਾਥਾ ਮਹਲਾ ੫, ਫੁਨਹੇ ਮਹਲਾ ੫, ਚਉਬੋਲੇ ਮਹਲਾ ੫, ਸਲੋਕ ਭਗਤ ਕਬੀਰ ਜੀਉ ਕੇ, ਸਲੋਕ ਸੇਖ ਫਰੀਦ ਕੇ, ਸਵਯੇ ਸ੍ਰੀ ਮੁਖ ਬਾਕ੍ਹ ਮਹਲਾ ੫, ਸਵਈਏ ਭਟਾਂ ਕੇ, ਸਲੋਕ ਵਾਰਾਂ ਤੇ ਵਧੀਕ ਮਹਲਾ ੧, ਮਹਲਾ ੩, ਮਹਲਾ ੪ ਅਤੇ ਮਹਲਾ ੫, ਸਲੋਕ ਮਹਲਾ ੯, ਮੁੰਦਾਵਣੀ ਮਹਲਾ ੫, ਰਾਗਮਾਲਾ।

## ੬੯. ਰਾਗਮਾਲਾ

੧. "ਰਾਗਮਾਲਾ. ੩. ਐਸੀ ਰਚਨਾ ਜਿਸ ਵਿਚ ਰਾਗਾਂ ਦੀ ਨਾਮਾਵਲੀ ਹੋਵੇ। ੪. ਮਾਧਵਾਨਲ ਸੰਗੀਤ ਦੇ, ਆਲਮ ਕਵਿ ਕ੍ਰਿਤ, ਹਿੰਦੀ ਅਨੁਵਾਦ ਵਿੱਚੋਂ ੬੩ਵੇਂ ਛੰਦ ਤੋਂ ੭੨ਵੇਂ ਤੀਕ ਦਾ ਪਾਠ, ਜਿਸ ਵਿਚ ਛੀ ਰਾਗ, ਉਨ੍ਹਾਂ ਦੀਆਂ ਪੰਜ-ਪੰਜ ਰਾਗਿਣੀਆਂ ਅਤੇ ਅੱਠ ਅੱਠ ਪੁਤ੍ਰ ਦੱਸੇ ਹਨ।" *(ਮਹਾਨ ਕੋਸ਼, ੭੭੦)*

੨. "ਰਾਗਮਾਲਾ—ਰਾਗਾਂ ਦੀ ਲੜੀ। ਰਾਗ ਤੇ ਉਹਨਾਂ ਦੇ ਪਰਿਵਾਰ, ਅਰਥਾਤ, ਕਿਸਮ ਦਰ ਕਿਸਮਾਂ ਦਾ ਵੇਰਵਾ। ਰਾਗਾਂ ਦੇ ਕਈ ਆਚਾਰਯਾ ਹੋਏ ਹਨ ਅਤੇ ਹਰੇਕ ਦੀ ਰਾਗਮਾਲਾ ਵੱਖਰੀ ਹੈ। ਰਾਗਮਾਲਾ ਤੋਂ ਰਾਗਾਂ ਦੇ ਮਤਭੇਦ ਦਾ ਪਤਾ ਲੱਗ ਜਾਂਦਾ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼, ੧੦੭੭)*

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੁੰਦਾਵਣੀ ਤੋਂ ਉਪਰੰਤ ਅੰਕਿਤ ਰਾਗਮਾਲਾ ਬਾਰੇ ਪੰਥ ਵਿਚ ਪਰਸਪਰ ਮਤਭੇਦ ਹੈ। ਸਮੂਹ ਗੁਰਸਿੱਖਾਂ ਨੂੰ ਪੰਥ ਦੀ ਚੜ੍ਹਦੀ ਕਲਾ ਲਈ ਇਸ ਮਤਭੇਦ ਨੂੰ ਵਾਦ-ਵਿਵਾਦ ਦਾ ਵਿਸ਼ਾ ਨਹੀਂ ਬਣਾਉਣਾ ਚਾਹੀਦਾ, ਸਗੋਂ ਪਰਸਪਰ ਸਦਭਾਵਨਾ ਅਪਨਾਉਣੀ ਚਾਹੀਦੀ ਹੈ। ਇਸ ਸੰਬੰਧੀ ਸ਼੍ਰੋ: ਗੁ: ਪ੍ਰ: ਕਮੇਟੀ ਵੱਲੋਂ ਪ੍ਰਕਾਸ਼ਿਤ *ਸਿੱਖ ਰਹਿਤ ਮਰਿਆਦਾ* ਵਿਚ ਹੇਠ ਲਿਖਿਆ ਪੰਥਕ ਫ਼ੈਸਲਾ ਅੰਕਿਤ ਹੈ:

"**ਭੋਗ**—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉੱਤੇ, ਜਾਂ ਰਾਗਮਾਲਾ ਪੜ੍ਹ ਕੇ ਚੱਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। (ਇਸ ਗੱਲ ਬਾਬਤ ਪੰਥ ਵਿਚ ਅਜੇ ਤਕ ਮਤਭੇਦ ਹੈ, ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ।) ਇਸ ਤੋਂ ਉਪਰੰਤ ਅਨੰਦੁ ਸਾਹਿਬ ਦਾ ਪਾਠ ਕਰ ਕੇ ਭੋਗ ਦਾ ਅਰਦਾਸਾ ਕੀਤਾ ਜਾਵੇ ਤੇ ਕੜਾਹ ਪ੍ਰਸ਼ਾਦਿ ਵਰਤਾਇਆ ਜਾਵੇ।" *(ਸਿੱਖ ਰਹਿਤ ਮਰਿਆਦਾ, ੧੯੭੫ ਐਡੀਸ਼ਨ, ਪੰਨਾ ੨੦)*

## ੭੦. ਰੁਤੀ

"ਰੁਤੀ, ਦੇਖੋ ਰਿਤੂ ਅਤੇ ਰੁਤਿ। ੨. ਰਿਤੁ ਦਾ ਬਹੁ-ਵਚਨ। 'ਰੁਤੀ' ਸਿਰਲੇਖ ਹੇਠ ਰਾਮਕਲੀ ਰਾਗ ਵਿਚ (ਪੰਨਾ ੯੨੭-੨੯) ਸ੍ਰੀ ਗੁਰੂ ਅਰਜਨ ਦੇਵ ਸਾਹਿਬ ਦੀ ਰਚਨਾ, ਜਿਸ ਵਿਚ ਛੀ ਰੁੱਤਾਂ ਦਾ ਵਰਣਨ ਹੈ।" *(ਮਹਾਨ ਕੋਸ਼, ੭੮੧)*

***ਨੋਟ :*** ਸੂਰਜ ਦੇ ਇਕ ਰਾਸ ਵਿੱਚੋਂ ਦੂਜੀ ਰਾਸ ਵਿਚ ਜਾਣ ਨਾਲ ਮਹੀਨੇ ਅਤੇ ਰੁੱਤਾਂ ਬਣਦੀਆਂ ਹਨ। ਸਾਲ ਵਿਚ ਮਹੀਨੇ ਬਾਰਾਂ ਹਨ ਅਤੇ ਰੁੱਤਾਂ ਛੇ। ਦੋ ਦੋ ਮਹੀਨਿਆਂ ਦੇ ਸੁਮੇਲ ਨਾਲ ਇਕ ਇਕ ਰੁਤਿ ਬਣਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਰੇਕ ਰੁਤਿ ਦੇ ਨਾਂ ਉੱਤੇ ਜੀਵ ਪ੍ਰਥਾਇ ਰੱਬੀ ਉਪਦੇਸ਼ ਅੰਕਿਤ ਕੀਤਾ ਹੋਇਆ ਹੈ। ਬਦਲਦੀਆਂ ਰੁੱਤਾਂ ਦੇ ਪ੍ਰਭਾਵ ਨਾਲ ਬਦਲਦੀਆਂ ਮਾਨਸਿਕ ਪ੍ਰਸਥਿਤੀਆਂ ਨੂੰ ਮੁੱਖ ਰੱਖ ਕੇ ਬਾਣੀ ਦੁਆਰਾ ਜੀਵ ਅੰਦਰ ਆਪਣੇ ਪ੍ਰਾਣ-ਸਖਾਈ ਵਾਹਿਗੁਰੂ ਨਾਲ ਮਿਲਾਪ ਦੀ ਤਾਂਘ ਪੈਦਾ ਕਰ ਕੇ ਉਸ ਪਿਆਰੇ ਪਤੀ-ਪਰਮੇਸ਼ਰ ਨਾਲ ਮਿਲਾਪ ਦਾ ਵਸੀਲਾ ਦੱਸਿਆ ਹੈ। ਛੇ ਰੁੱਤਾਂ ਇਹ ਹਨ:

ਚੇਤ ਵੈਸਾਖ—ਬਸੰਤ ਰੁਤਿ। ਜੇਠ ਅਸਾੜ (ਅਖਾੜ)—ਗ੍ਰੀਖਮ ਰੁਤਿ (ਗਰਮੀ)।
ਸਾਵਨ ਭਾਦਵ—ਬਰਸ ਰੁਤਿ (ਬਰਖਾ ਰੁਤਿ)। ਅਸੂ ਕਤਿਕ—ਸਰਦ ਰੁਤਿ।
ਮੰਘਰ ਪੋਹ—ਸਿਸੀਅਰ ਰੁਤਿ। ਮਾਘ ਫਗਣ—ਹਿਮਕਰ ਰੁਤਿ।

## ੭੧. ਵਣਜਾਰਾ

*ਮਹਾਨ ਕੋਸ਼* ਅਨੁਸਾਰ 'ਵਣਜਾਰਾ' ਸ਼ਬਦ ਦਾ ਅਰਥ ਹੈ—ਵਣਜ-ਵਪਾਰ ਕਰਨ ਵਾਲਾ ਸੌਦਾਗਰ, ਵਪਾਰੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੮੧-੮੨ ਉੱਤੇ ਸਿਰੀਰਾਗੁ ਵਿਚ ਅੰਕ ੧॥ਰਹਾਉ॥੧॥ ਉੱਤੇ 'ਵਣਜਾਰਾ' ਸਿਰਲੇਖ ਹੇਠ ਵਿਸ਼ੇਸ਼ ਬਾਣੀ ਹੈ, ਜਿਸ ਦਾ ਆਰੰਭ 'ਹਰਿ ਹਰਿ ਉਤਮੁ ਨਾਮੁ ਹੈ...' ਨਾਲ ਹੁੰਦਾ ਹੈ। ਇਸ ਬਾਣੀ ਦੇ ਛੇ ਬੰਦ ਹਨ। ਹਰੇਕ ਬੰਦ ਵਿਚ ਪੰਜ ਪੰਜ ਤੁਕਾਂ ਹਨ ਅਤੇ ਹਰੇਕ ਬੰਦ ਵਿਚ 'ਰਹਾਉ' ਦੀਆਂ ਦੋ ਦੋ ਤੁਕਾਂ ਵੱਖਰੀਆਂ ਹਨ। 'ਵਣਜਾਰਾ' ਨਾਮ ਦੀ ਬਾਣੀ ਵਿਚ ਜਗਿਆਸੂ ਨੂੰ 'ਵਣਜਾਰਿਆ ਮਿਤ੍ਰਾ' ਸੰਗਿਆ ਦੁਆਰਾ ਸੰਬੋਧਨ ਕਰ ਕੇ ਪਿਆਰ ਨਾਲ ਦ੍ਰਿੜ੍ਹ ਕਰਾਇਆ ਹੈ ਕਿ ਜੀਵ ਸੰਸਾਰ ਵਿਚ, ਵਿਧਾਤਾ ਵੱਲੋਂ ਕਿਸੇ ਵਿਸ਼ੇਸ਼ ਵਣਜ ਲਈ ਭੇਜਿਆ ਗਿਆ ਹੈ। ਇਸ ਬਾਣੀ ਵਿਚ ਸੱਚੇ ਵਣਜ ਦੀ ਸੋਝੀ ਬਖ਼ਸ਼ ਕੇ, ਇਸ ਅਮੋਲਕ ਵਪਾਰ (ਨਾਮ) ਨੂੰ ਵਿਹਾਝਣ ਦਾ ਉਪਦੇਸ਼ ਕੀਤਾ ਗਿਆ ਹੈ, ਜਿਸ ਦੀ ਤੁਫ਼ੈਲ ਦਰਗਾਹ ਵਿਚ ਮੁਖ ਉਜਲਾ ਹੋਵੇ ਅਤੇ ਆਵਾ-ਗਵਣ ਦਾ ਗੇੜ ਕੱਟਿਆ ਜਾਵੇ।

## ੭੨. ਵਾਰ (ੳ)

੧. "ਵਾਰ. ੪. ਯੁਧ ਸੰਬੰਧੀ ਕਾਵ੍ਯ। ਉਹ ਰਚਨਾ, ਜਿਸ ਵਿਚ ਸੂਰਵੀਰਤਾ ਦਾ ਵਰਣਨ ਹੋਵੇ, ਜੈਸੇ 'ਵਾਰ ਸ੍ਰੀ ਭਗਉਤੀ ਜੀ ਕੀ॥' (ਦਸਮ ਗ੍ਰੰਥ)।

੫. 'ਵਾਰ' ਸ਼ਬਦ ਦਾ ਅਰਥ ਪੌੜੀ [ਨਿ: (ਨਿਸ਼ਾਨੀ) ਸ਼੍ਰੇਣੀ] ਛੰਦ ਭੀ ਹੋ ਗਿਆ ਹੈ, ਕਿਉਂਕਿ ਯੋਧਿਆਂ ਦੀ ਸੂਰਵੀਰਤਾ ਦਾ ਜਸ ਪੰਜਾਬੀ ਕਵੀਆਂ ਨੇ ਬਹੁਤ ਕਰਕੇ ਇਸੇ ਛੰਦ ਵਿਚ ਲਿਖਿਆ ਹੈ। ਦੇਖੋ ਆਸਾ ਦੀ ਵਾਰ ਦੇ ਮੁੱਢ ਪਾਠ—'ਵਾਰ ਸਲੋਕਾ ਨਾਲਿ', ਇਸ ਥਾਂ 'ਵਾਰ' ਸ਼ਬਦ ਪੌੜੀ ਅਰਥ ਵਿਚ ਹੈ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਰਤਾਰ ਦੀ ਮਹਿਮਾ ਭਰੀ ਬਾਣੀ, ਜੋ ਪੌੜੀ ਛੰਦਾਂ ਨਾਲ ਸਲੋਕ ਮਿਲਾ ਕੇ ਲਿਖੀ ਗਈ ਹੈ, 'ਵਾਰ' ਨਾਮ ਨਾਲ ਪ੍ਰਸਿੱਧ ਹੈ। ਐਸੀਆਂ ਵਾਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਹਨ।..."

*(ਮਹਾਨ ਕੋਸ਼, ੮੧੭)*

**ਨੋਟ :** *(੧)* ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈਆਂ ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ॥ ਅੰਤਲਾ ਅੰਕ ਤੇ ਟਿਪਣੀ—੨੧॥੧॥ ਸੁਧੁ

੨. ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ ਚੰਦ੍ਰਹੜਾ ਸੁਹੀਆ ਕੀ ਧੁਨੀ ਗਾਵਣੀ॥ ਅੰਤਲਾ ਅੰਕ ਤੇ ਟਿਪਣੀ—੨੭॥ ਸੁਧੁ

੩. ਗਉੜੀ ਕੀ ਵਾਰ ਮਹਲਾ ੪॥ ਅੰਤਲਾ ਅੰਕ ਤੇ ਟਿਪਣੀ—੩੩॥੧॥ ਸੁਧੁ

੪. ਗਉੜੀ ਕੀ ਵਾਰ ਮਹਲਾ ੫॥ ਰਾਇ ਕਮਾਲਦੀ ਮੋਜਦੀ ਵਾਰ ਕੀ ਧੁਨਿ ਉਪਰਿ ਗਾਵਣੀ॥ ਅੰਤਲਾ ਅੰਕ ਤੇ ਟਿਪਣੀ—੨੧॥੧॥ ਸੁਧੁ ਕੀਚੇ

੫. ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ॥ ਟੁੰਡੇ ਅਸ ਰਾਜੈ ਕੀ ਧੁਨੀ॥ ਅੰਤਲਾ ਅੰਕ ਤੇ ਟਿਪਣੀ—੨੪॥੧॥ ਸੁਧੁ

੬. ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ॥ ਅੰਤਲਾ ਅੰਕ ਤੇ ਟਿਪਣੀ—੨੨॥੧॥ ਸੁਧੁ

੭. ਰਾਗੁ ਗੂਜਰੀ ਵਾਰ ਮਹਲਾ ੫॥ ਅੰਤਲਾ ਅੰਕ ਤੇ ਟਿਪਣੀ—੨੧॥੧॥੨॥ ਸੁਧੁ

੮. ਬਿਹਾਗੜੇ ਕੀ ਵਾਰ ਮਹਲਾ ੪॥ ਅੰਤਲਾ ਅੰਕ ਤੇ ਟਿਪਣੀ—੨੧॥੧॥ ਸੁਧੁ

੯. ਵਡਹੰਸ ਕੀ ਵਾਰ ਮਹਲਾ ੪॥ ਲਲਾਂ ਬਹਲੀਮਾ ਕੀ ਧੁਨਿ ਗਾਵਣੀ॥ ਅੰਤਲਾ ਅੰਕ ਤੇ ਟਿਪਣੀ—੨੧॥੧॥ ਸੁਧੁ

੧੦. ਰਾਗੁ ਸੋਰਠਿ ਵਾਰ ਮਹਲੇ ੪ ਕੀ॥ ਅੰਤਲਾ ਅੰਕ ਤੇ ਟਿਪਣੀ—੨੯॥੧॥ ਸੁਧੁ
੧੧. ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ॥ ਅੰਤਲਾ ਅੰਕ—॥੨੦॥
੧੨. ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥ ਅੰਤਲਾ ਅੰਕ—॥੨੦॥
੧੩. ਬਿਲਾਵਲ ਕੀ ਵਾਰ ਮਹਲਾ ੪॥ ਅੰਤਲਾ ਅੰਕ ਤੇ ਟਿਪਣੀ—੧੩॥੧॥ ਸੁਧੁ
੧੪. ਰਾਮਕਲੀ ਕੀ ਵਾਰ ਮਹਲਾ ੩ ਜੋਧੈ ਵੀਰੈ ਪੂਰਬਾਣੀ ਕੀ ਧੁਨੀ॥ ਅੰਤਲਾ ਅੰਕ ਤੇ ਟਿਪਣੀ—੨੧॥੧॥ ਸੁਧੁ
੧੫. ਰਾਮਕਲੀ ਕੀ ਵਾਰ ਮਹਲਾ ੫॥ ਅੰਤਲਾ ਅੰਕ ਤੇ ਟਿਪਣੀ—੨੨॥੧॥੨॥ ਸੁਧੁ
੧੬. ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ॥ ਅੰਤਲਾ ਅੰਕ—॥੮॥
੧੭. ਮਾਰੂ ਵਾਰ ਮਹਲਾ ੩॥ ਅੰਤਲਾ ਅੰਕ ਤੇ ਟਿਪਣੀ—੨੨॥੧॥ ਸੁਧੁ
੧੮. ਮਾਰੂ ਵਾਰ ਮਹਲਾ ੫ ਡਖਣੇ॥ ਅੰਤਲਾ ਅੰਕ—੨੩॥੧॥੨॥
੧੯. ਬਸੰਤ ਕੀ ਵਾਰ ਮਹਲੁ ੫॥ ਅੰਤਲਾ ਅੰਕ—੩॥੧॥
੨੦. ਸਾਰੰਗ ਕੀ ਵਾਰ ਮਹਲਾ ੪ ਰਾਇ ਮਹਮੇ ਹਸਨੇ ਕੀ ਧੁਨਿ॥ ਅੰਤਲਾ ਅੰਕ ਤੇ ਟਿਪਣੀ—੩੬॥੧॥ ਸੁਧੁ
੨੧. ਵਾਰ ਮਲਾਰ ਕੀ ਮਹਲਾ ੧, ਰਾਣੇ ਕੈਲਾਸ ਤਥਾ ਮਾਲ ਦੇ ਕੀ ਧੁਨਿ॥ ਅੰਤਲਾ ਅੰਕ ਤੇ ਟਿਪਣੀ—੨੮॥੧॥ ਸੁਧੁ
੨੨. ਕਾਨੜੇ ਕੀ ਵਾਰ ਮਹਲਾ ੪ ਮੂਸੇ ਕੀ ਵਾਰ ਕੀ ਧੁਨੀ॥ ਅੰਤਲਾ ਅੰਕ ਤੇ ਟਿਪਣੀ—੧੫॥੧॥ ਸੁਧੁ

*(੨)* ਵਾਰ ਦੇ ਆਰੰਭਕ ਸਿਰਲੇਖ ਵਿਚ ਜਿਸ ਮਹਲੇ ਦਾ ਵਰਣਨ ਹੋਵੇ, ਵਾਰ ਦੀਆਂ ਪਉੜੀਆਂ ਉਸੇ ਮਹਲੇ ਦੀਆਂ ਹੁੰਦੀਆਂ ਹਨ। ਕਈ ਵਾਰਾਂ ਵਿਚ ਕਿਤੇ ਕਿਤੇ ਸਿਰਲੇਖ ਵਿਚ ਸੰਕੇਤ ਕੀਤੇ ਗਏ ਮਹਲੇ ਤੋਂ ਇਲਾਵਾ ਕਿਸੇ ਹੋਰ ਮਹਲੇ ਦੀਆਂ ਪਉੜੀਆਂ ਵੀ ਮਿਲਦੀਆਂ ਹਨ, ਪਰ ਅਜਿਹੀਆਂ ਪਉੜੀਆਂ ਉੱਤੇ ਸੰਬੰਧਤ ਮਹਲੇ ਦਾ ਵਿਸ਼ੇਸ਼ ਸਿਰਲੇਖ ਦਿੱਤਾ ਹੋਇਆ ਹੈ, ਜਿਵੇਂ : 'ਪਉੜੀ ਮः ੫', 'ਪਉੜੀ ੫' ਜਾਂ 'ਪਉੜੀ ਨਵੀ ਮः ੫' ਆਦਿ। 'ਪਉੜੀ ੫' ਦਾ ਉਚਾਰਣ 'ਪਉੜੀ ਮਹਲਾ ੫' ਹੀ ਸਹੀ ਜਾਪਦਾ ਹੈ। 'ਪਉੜੀ ਪੰਜ' ਜਾਂ 'ਪਉੜੀ ਪੰਜਵਾਂ/ਪੰਜਵੀਂ' ਉਚਾਰਣ ਹਰਗਿਜ਼ ਦਰੁਸਤ ਨਹੀਂ।

*(੩)* ਵਾਰਾਂ ਦੀ, ਪਉੜੀਆਂ ਦੇ ਰੂਪ ਵਿਚ ਰਚਨਾ ਪਹਿਲਾਂ ਹੋਈ। ਸਲੋਕ, ਮਗਰੋਂ ਬੀੜ ਦੀ ਸੰਪਾਦਨਾ ਕਰਨ ਸਮੇਂ ਇਨ੍ਹਾਂ ਨਾਲ ਸੰਮਿਲਤ ਕੀਤੇ ਗਏ। ਆਮ ਕਰਕੇ ਇਕ ਇਕ ਪਉੜੀ ਨਾਲ ਦੋ ਦੋ ਸਲੋਕ ਹਨ, ਪਰ ਕਈ ਪਉੜੀਆਂ ਨਾਲ ਦੋ ਤੋਂ ਵੱਧ ਸਲੋਕ ਭੀ ਹਨ।

*(੪)* ਮਹਲਾ ੧, ਮਹਲਾ ੩, ਮਹਲਾ ੪, ਮਹਲਾ ੫ ਅਤੇ ਮਹਲਾ ੯ ਦੇ ਕੁਝ ਸਲੋਕ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਮਿਲਦੇ ਹਨ, ਅੰਤ ਵਿਚ 'ਮੁੰਦਾਵਣੀ' ਸਿਰਲੇਖ ਹੇਠ ਦੋ ਸਲੋਕ ਅੰਕਿਤ ਹਨ।

## ਵਾਰ (ਅ)

"**ਵਾਰ** ੨੧. ਵਾਰ ਸੂਰਜ ਆਦਿ ਗ੍ਰਹਿਆਂ ਦੇ ਅਧਿਕਾਰ ਦਾ ਦਿਨ, ਸਤਵਾੜੇ ਦੇ ਦਿਨ, 'ਪੰਦ੍ਰਹ ਥਿਤੀਂ ਤੈ ਸਤ ਵਾਰ (ਬਿਲਾਵਲੁ ਮः ੩ ਵਾਰ ਸਤ)'।" *(ਮਹਾਨ ਕੋਸ਼, ੮੧੭)*

"**ਵਾਰ ਸਤ**, ਸਪਤ ਵਾਰ, ਇਸ ਸਿਰਲੇਖ ਦੀ ਬਿਲਾਵਲ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ, ਜਿਸ ਵਿਚ ਸੱਤ ਦਿਨਾਂ ਲਈ ਉੱਤਮ ਉਪਦੇਸ਼ ਹੈ।" *(ਮਹਾਨ ਕੋਸ਼, ੮੧੭)*

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਾਰਾ ॥

*(ਗਉੜੀ ਬਾਵਨ ਅਖਰੀ ਮ: ੫ ਸਲੋਕੁ, ਪੰਨਾ ੨੫੦)*

# ਆਰੰਭਕ ਬਾਣੀਆਂ

**(੧) ਮੂਲ ਮੰਤਰ/ਮੰਗਲ।** (੨) ਜਪੁ (ਜੀ) (੩) ਸੋ ਦਰੁ। (੪) ਸੋ ਪੁਰਖੁ। (੫) ਸੋਹਿਲਾ।

ਚਿੱਤਰ ਨੰਬਰ ੧

| ਬਾਣੀ ਦਾ ਵੇਰਵਾ | ਮਹਲਾ ੧ | | ਮਹਲਾ ੪ | | ਮਹਲਾ ੫ | | ਸਮੁੱਚਾ ਜੋੜ |
|---|---|---|---|---|---|---|---|
| | ਅੰਕ | ਜੋੜ | ਅੰਕ | ਜੋੜ | ਅੰਕ | ਜੋੜ | |
| (੧) ਮੂਲ ਮੰਤਰ/ਮੰਗਲ (ਪੰਨਾ ੧) | ਸਮੱਗਰ ਬਾਣੀ ਵਿਚ ਮੂਲ ਮੰਤਰ ਨੂੰ ਵੱਖਰਾ ਅੰਕ ਕਿਧਰੇ ਵੀ ਨਹੀਂ | – | | | | | – |
| (੨) ਜਪੁ (ਜੀ)[1] (ਪੰਨਾ ੧-੮)<br>(ੳ) ਆਰੰਭਕ ਸਲੋਕ<br>(ਅ) ਪਉੜੀਆਂ (ਪਦੇ)<br>(ੲ) ਅੰਤਮ ਸਲੋਕ | ੧॥<br>੧॥ ਤੋਂ ੩੮॥<br>੧॥ | ੧ | | | | | ੧ { ਵਿਸ਼ੇਸ਼ ਬਾਣੀ ਸਲੋਕ—੨ ਪਉੜੀਆਂ—੩੮ |
| (੩) ਸੋ ਦਰੁ (ਪੰਨਾ ੮-੧੦) | ੧॥, ੪॥੨॥, ੪॥੩॥ | ੩ | ੪॥੪॥ | ੧ | ੪॥੫॥ | ੧ | ੫ ਸ਼ਬਦ |
| (੪) ਸੋ ਪੁਰਖੁ (ਪੰਨਾ ੧੦-੧੨) | ੨॥੩॥ (ਇਹ ਸ਼ਬਦ ਮ: ੪ ਦੇ ਸ਼ਬਦਾਂ ਮਗਰੋਂ ਹੈ) | ੧ | ੫॥੧॥, ੪॥੨॥ | ੨ | ੨॥੪॥ | ੧ | ੪ ਸ਼ਬਦ |
| (੫) ਸੋਹਿਲਾ (ਪੰਨਾ ੧੨-੧੩) | ੪॥੧॥, ੨॥੨॥, ੪॥੩॥ | ੩ | ੪॥੪॥ | ੧ | ੪॥੫॥ | ੧ | ੫ ਸ਼ਬਦ |
| ਕੁਲ ਜੋੜ | | ੮ | | ੪ | | ੩ | ੧੫ |

ਨੋਟ: ੧. (ੳ) ਬਾਣੀ ਦਾ ਨਾਮ 'ਜਪੁ' ਹੈ। ਇਸ ਦੇ ਨਾਲ 'ਜੀ' ਆਦਰ-ਵਾਚੀ ਪਦ ਵਜੋਂ ਜੋੜਿਆ ਜਾਂਦਾ ਹੈ। ਇਸ ਬਾਣੀ ਦੇ ਸਿਰਲੇਖ ਵਿਚ ਮਹਲੇ ਬਾਰੇ ਕੋਈ ਸੂਚਨਾ ਅੰਕਿਤ ਨਹੀਂ। ਰਵਾਇਤ ਮੁਤਾਬਿਕ ਇਹ ਬਾਣੀ ਮਹਲਾ ੧ (ਪਹਿਲਾ) ਦੀ ਰਚਨਾ ਮੰਨੀ ਜਾਂਦੀ ਹੈ।

(ਅ) ਤਤਕਰੇ ਵਿਚ ਇਸ ਬਾਣੀ ਦੀ ਸੂਚਨਾ 'ਜਪੁ ਨੀਸਾਣੁ' ਕਰਕੇ ਦਿੱਤੀ ਮਿਲਦੀ ਹੈ। ਪੁਰਾਤਨ ਲਿਖਤੀ ਬੀੜਾਂ ਵਿਚ 'ਜਪੁ' ਨਾਲ ਅੰਕਿਤ 'ਨੀਸਾਣੁ' ਪਦ ਤੋਂ ਭਾਵ ਇਹ ਸੀ ਕਿ ਜਿਸ ਬੀੜ ਤੋਂ ਉਤਾਰਾ ਕੀਤਾ ਗਿਆ ਹੈ, ਉਸ ਵਿਚ 'ਜਪੁ' ਬਾਣੀ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਹਸਤ-ਕਮਲਾਂ ਦੀ ਲਿਖਤ ਸੀ ਜਾਂ ਉਸ ਦਾ ਉਤਾਰਾ ਸੀ।

ਮਹਲਾ ੧ ਤੋਂ ਮਹਲਾ ੫ ਤਕ ਬਾਣੀ ਦਾ ਵੇਰਵਾ

# ਸਿਰੀ ਰਾਗੁ

ਚਿੱਤਰ ਨੰਬਰ ੨

| ਬਾਣੀ ਦਾ ਵੇਰਵਾ | ਮਹਲਾ ੧ ਘਰ ਅੰਕ | ਜੋੜ | ਮਹਲਾ ੩ ਘਰ ਅੰਕ | ਜੋੜ | ਮਹਲਾ ੪ ਘਰ ਅੰਕ | ਜੋੜ | ਮਹਲਾ ੫ ਘਰ ਅੰਕ | ਜੋੜ | ਸਮੁੱਚਾ ਜੋੜ |
|---|---|---|---|---|---|---|---|---|---|
| ਚਉਪਦੇ[1] | (ਪੰਨਾ ੧੪-੨੬)<br>੧. ੪॥੧॥—੪॥੨੩॥<br>੨. ੪॥੨੪॥—੪॥੨੫॥<br>੩. ੩॥੨੬॥—੪॥੨੭॥<br>੪. ੪॥੨੮॥—੩॥੩੨॥<br>੫. ੪॥੩੩॥ | ੨੩<br>੨<br>੨<br>੫<br>੧<br>੩੩ | (ਪੰਨਾ ੨੬-੩੯)<br>੧. ੪॥੧॥੩੪॥—੪॥੩੧॥੬੪॥ | ੩੧<br><br>੩੧ | (ਪੰਨਾ ੩੯-੪੨)<br>੧. ੪॥੧॥੬੫॥—੪॥੩॥੩੧॥੬॥੭੦॥ | ੬<br><br>੬ | (ਪੰਨਾ ੪੨-੫੩)<br>੧. ੪॥੧॥੭੧॥—੪॥੨੧॥੯੧॥<br>੨. ੪॥੨੨॥੯੨॥—੪॥੨੩॥੯੩॥<br>੬. ੪॥੨੪॥੯੪॥—੪॥੨੬॥੯੬॥<br>੭. ੪॥੨੭॥੯੭॥<br>੧. [2]੪॥੨੮॥੯੮॥—੪॥੩੦॥੧੦੦॥ | ੨੧<br>੨<br>੩<br>੧<br>੩<br>੩੦ | ੧੦੦ |
| ਅਸਟਪਦੀਆ | (ਪੰਨਾ ੫੩-੬੪)<br>੧. ੭॥੧॥—੮॥੧੬॥<br>੨. ੮॥੧੭॥[3] | ੧੬<br>੧<br>੧੭ | (ਪੰਨਾ ੬੪-੭੦)<br>੧. ੮॥੧॥੧੮॥—੮॥੧੭॥੮॥੨੫॥ | ੮<br><br>੮ | | | (ਪੰਨਾ ੭੦-੭੧)<br>- ੯॥੧॥੨੬॥<br>੫. ੮॥੨॥੨੭॥ | ੧<br>੧<br>੨ | ੨੭ |
| ਨਿਖੜਵੇਂ ਸ਼ਬਦ | (ਪੰਨਾ ੭੧-੭੩)<br>੩. ੨੪॥੧॥ | ੧ | | | | | (ਪੰਨਾ ੭੩-੭੪)<br>- ੨੧॥੨॥੨੯॥ | ੧ | ੨ |
| ਪਹਰੇ | (ਪੰਨਾ ੭੪-੭੬)<br>੧. ੪॥੧॥—੫॥੨॥ | ੨ | | | (ਪੰਨਾ ੭੬-੭੭)<br>- ੪॥੧॥੩॥ | ੧ | (ਪੰਨਾ ੭੭-੭੮)<br>- ੫॥੧॥੪॥ | ੧ | ੪ |
| ਛੰਤ | | | | | (ਪੰਨਾ ੭੮-੭੯)<br>੨. ੫॥੧॥ | ੧ | (ਪੰਨਾ ੭੯-੮੧)<br>- ੫॥੧॥੨॥—੫॥੧॥੩॥[4] | ੨ | ੩ |
| ਵਣਜਾਰਾ | | | | | (ਪੰਨਾ ੮੧-੮੨)<br>- [5]੧॥ਰਹਾਉ॥੧॥ | ੧ | | | ੧ |
| ਵਾਰ | | | | | (ਪੰਨਾ ੮੩-੯੧)<br>- ੨੧॥੧॥ਸੁਧੁ॥<br>(ਮ: ੪ ਦੀਆਂ ਪਉੜੀਆਂ ੨੧)<br>[ਸਲੋਕ : ਮ: ੧-੭, ਮ: ੨-੨,<br>ਮ: ੩-੩੩ ਮ: ੫-੧, ਜੋੜ = ੪੩] | ੧ | | | ੧ |
| ਕੁਲ ਜੋੜ | | ੫੩ | | ੩੯ | | ੧੦ | | ੩੬ | ੧੩੮ |

ਨੋਟ : ੧. ਸਾਰੇ ਚਿੱਤਰਾਂ ਦੇ ਇਸ ਖ਼ਾਨੇ ਵਿਚ 'ਚਉਪਦੇ' ਪਦ ਵਿਸ਼ੇਸ਼ ਅਰਥਾਂ ਵਿਚ ਵਰਤਿਆ ਗਿਆ ਹੈ। ਇਥੇ ਇਹ (ਚਉਪਦੇ ਪਦ) ਦੁਪਦੇ, ਤਿਪਦੇ, ਚਉਪਦੇ, ਪੰਚਪਦੇ ਆਦਿ, ਸਾਰਿਆਂ ਦੀ ਮਿਲਵੀਂ ਪ੍ਰਤੀਨਿਧਤਾ ਕਰਦਾ ਹੈ। ਵਧੇਰੇ ਜਾਣਕਾਰੀ ਲਈ 'ਚਉਪਦਾ' ਪਦ ਦਾ ਲੱਛਣ ਦੇਖੋ। (ਟਿੱਪਣੀ ਨੰ: ੩੨)

੨. ਮਹਲਾ ੫ ਦੇ ਚਉਪਦਾ ਨੰਬਰ ੪॥੨੭॥੯੭॥ ਦਾ ਘਰ ੭ ਹੈ। ਇਸ ਮਗਰੋਂ ਅੰਕ ੪॥੨੮॥੯੮॥ ਤੋਂ ੪॥੩੦॥੧੦੦॥ ਤਕ ਤਿੰਨ ਚਉਪਦੇ ਫਿਰ 'ਘਰੁ ੧' ਦੇ ਅੰਕਿਤ ਹਨ। ਇੱਕੋ ਮਹਲੇ ਦੀ ਬਾਣੀ ਦੇ ਚਉਪਦਿਆਂ ਵਿਚ ਵੱਡੇ ਘਰ ਤੋਂ ਮਗਰੋਂ ਛੋਟੇ ਘਰ ਦਾ ਮੁੜ ਆਉਣਾ ਖੋਜ-ਤਲਬ ਹੈ।

੩. ਅਸਟਪਦੀਆਂ ਦੇ ਅੰਤਲੇ ਅੰਕ ੮॥੧੭॥ ਨਾਲ 'ਮਹਲੇ ਪਹਿਲੇ ਸਤਾਰਹ ਅਸਟਪਦੀਆ' ਸੂਚਨਾ ਅੰਕਿਤ ਹੈ।

੪. ਮ: ੫ ਦੇ ਛੰਤਾਂ ਵਿਚ ਅੰਕ ੫॥੧॥੩॥ ਵਾਲੇ ਛੰਤ ਦੇ ਪੰਜਾਂ ਪਦਿਆਂ ਨਾਲ ਇਕ ਇਕ ਡਖਣਾ ਵੀ ਹੈ।

੫. ਅੰਕ ੧॥ਰਹਾਉ॥੧॥ ਵਾਲੇ 'ਵਣਜਾਰਾ' ਸ਼ਬਦ ਦੇ ੬ ਪਦੇ ਹਨ। ਹਰੇਕ ਪਦੇ ਦੇ ਅੰਤ ਵਿਚ ਰਹਾਉ ਦੀਆਂ ਦੋ ਦੋ ਤੁਕਾਂ ਵੱਖਰੀਆਂ ਹਨ।

ਭਗਤ ਬਾਣੀ ਦਾ ਵੇਰਵਾ

## ਸਿਰੀ ਰਾਗੁ

ਚਿੱਤਰ ਨੰਬਰ ੩

| ਬਾਣੀ ਦਾ ਵੇਰਵਾ | ਸ੍ਰੀ ਕਬੀਰ ਜੀ | | | ਸ੍ਰੀ ਤ੍ਰਿਲੋਚਨ ਜੀ | | | ਸ੍ਰੀ ਬੇਣੀ ਜੀ | | | ਸ੍ਰੀ ਰਵਿਦਾਸ ਜੀ | | | ਸਮੁੱਚਾ ਜੋੜ |
|---|---|---|---|---|---|---|---|---|---|---|---|---|---|
| | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | |
| ਚਉਪਦੇ | - | (ਪੰਨਾ ੯੧-੯੨) [1]੧॥ਰਹਾਉ ਦੂਜਾ ॥ ੪॥੩॥[2] | ੨ | - | (ਪੰਨਾ ੯੨) ਪ॥੨॥[3] | ੧ | - | (ਪੰਨਾ ੯੩) ਪ॥[4] | ੧ | - | (ਪੰਨਾ ੯੩) ॥੩॥੧॥[4] | ੧ | ਪ |

ਨੋਟ : ੧. ਸ੍ਰੀ ਕਬੀਰ ਜੀ ਦੇ '੧॥ਰਹਾਉ ਦੂਜਾ॥' ਅੰਕ ਵਾਲੇ ਸ਼ਬਦ ਦੇ ਸਿਰਲੇਖ ਵਿਚ 'ਏਕ ਸੁਆਨੁ ਕੈ ਘਰਿ ਗਾਵਣਾ' ਸੂਚਨਾ ਅੰਕਿਤ ਹੈ।
੨. ਸ੍ਰੀ ਕਬੀਰ ਜੀ ਦਾ ੪॥੩॥ ਅੰਕ ਵਾਲਾ ਸ਼ਬਦ ਉਨ੍ਹਾਂ ਦੇ '੧॥ਰਹਾਉ ਦੂਜਾ' ਅੰਕ ਵਾਲੇ ਸ਼ਬਦ ਦੇ ਨਾਲ ਮਿਲਵਾਂ ਨਹੀਂ। ਦੋਹਾਂ ਸ਼ਬਦਾਂ ਵਿਚਕਾਰ ਸ੍ਰੀ ਤ੍ਰਿਲੋਚਨ ਜੀ ਦਾ ਅੰਕ ਪ॥੨॥ ਵਾਲਾ ਸ਼ਬਦ ਹੈ।
੩. ਕਈ ਲਿਖਤੀ ਬੀੜਾਂ ਵਿਚ ਸ੍ਰੀ ਬੇਣੀ ਜੀ ਦੇ ਸ਼ਬਦ ਦਾ ਅੰਕ ਪ॥੧॥੪॥ ਹੈ। ੪. ਕਈ ਲਿਖਤੀ ਬੀੜਾਂ ਵਿਚ ਸ੍ਰੀ ਰਵਿਦਾਸ ਜੀ ਦੇ ਸ਼ਬਦ ਦਾ ਅੰਕ ੩॥੧॥ਪ॥ ਹੈ।

ਮਹਲਾ ੧ ਤੋਂ ਮਹਲਾ ੫ ਤਕ ਬਾਣੀ ਦਾ ਵੇਰਵਾ

## ਰਾਗੁ ਮਾਝ

ਚਿੱਤਰ ਨੰਬਰ ੪

| ਬਾਣੀ ਦਾ ਵੇਰਵਾ | ਮਹਲਾ ੧ | | | ਮਹਲਾ ੩ | | | ਮਹਲਾ ੪ | | | ਮਹਲਾ ੫ | | | ਸਮੁੱਚਾ ਜੋੜ |
|---|---|---|---|---|---|---|---|---|---|---|---|---|---|
| | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | |
| ਚਉਪਦੇ | | | | | | | ੧. | (ਪੰਨਾ ੯੪-੯੬) ੪॥੧॥—੪॥੭॥[1] | ੭ | ੧. | (ਪੰਨਾ ੯੬-੧੦੯) [2]ਰਹਾਉ ॥੧॥੮॥—੪॥੪੩॥੫੦॥ | ੪੩ | ੫੦ |
| ਅਸਟਪਦੀਆ | ੧. | (ਪੰਨਾ ੧੦੯) ੮॥੧॥ | ੧ | ੧. | (ਪੰਨਾ ੧੧੦-੧੨੯) ੮॥੧॥੨॥—੮॥੧॥੩੨॥੩੩॥ | ੩੨ | - | (ਪੰਨਾ ੧੨੯-੧੩੦) ੮॥੧॥੩੪॥ | ੧ | ੧. | (ਪੰਨਾ ੧੩੦-੧੩੩) ੮॥੧॥੩੫॥—੮॥੩॥੩੭॥ | ੩ | |
| | | | | | | | | | | ੨. | ੮॥੪॥੩੮॥ | ੧ | |
| | | | | | | | | | | ੩. | ੮॥੫॥੩੯॥੧॥੩੨॥੧॥੫॥੩੯॥ | ੧ | |
| | | | ੧ | | | ੩੨ | | | ੧ | | | ੫ | ੩੯ |
| ਬਾਰਹ ਮਾਹਾ | | | | | | | | | | ੪. | (ਪੰਨਾ ੧੩੩-੧੩੬) [3]੧੪॥੧॥ | ੧ | ੧ |
| ਦਿਨ ਰੈਣਿ | | | | | | | | | | - | (ਪੰਨਾ ੧੩੬-੧੩੭) ੪॥੧॥ | ੧ | ੧ |
| ਵਾਰ | - | (ਪੰਨਾ ੧੩੭-੧੫੦) ੨੭॥ਸੁਧੁ॥ [ਮ: ੧ ਦੀਆਂ ਪਉੜੀਆਂ ੨੭] [ਸਲੋਕ : ਮ: ੧-੪੬, ਮ: ੨-੧੨, ਮ: ੩-੩, ਮ: ੪-੨, ਜੋੜ - ੬੩] | ੧ | | | | | | | | | | ੧ |
| ਕੁਲ ਜੋੜ | | | ੨ | | | ੩੨ | | | ੮ | | | ੫੦ | ੯੨ |

ਨੋਟ : ੧. ਮ: ੪ ਦੇ ਚਉਪਦਿਆਂ ਦੇ ਅੰਤ ਵਿਚ 'ਸਤ ਚਉਪਦੇ ਮਹਲੇ ਚਉਥੇ ਕੇ' ਸੂਚਨਾ ਅੰਕਿਤ ਹੈ।
੨. ਮ: ੫ ਦੇ 'ਰਹਾਉ ॥੧॥੮॥' ਅੰਕ ਵਾਲੇ ਚਉਪਦੇ ਵਿਚ ਚਹੁੰਆਂ ਹੀ ਪਦਿਆਂ ਵਿਚ 'ਰਹਾਉ' ਦੀ ਇਕ ਇਕ ਤੁਕ ਹੈ। ੩. ਬਾਰਹ ਮਾਹਾ ਬਾਣੀ ਦੇ ੧੪ ਪਦੇ ਹਨ।

ਮਹਲਾ ੧ ਤੋਂ ਮਹਲਾ ੯ ਤਕ ਚਉਪਦਿਆਂ ਦਾ ਵੇਰਵਾ

# ਰਾਗੁ ਗਉੜੀ

ਚਿੱਤਰ ਨੰਬਰ ੫

| ਬਾਣੀ ਦਾ ਵੇਰਵਾ | ਮਹਲਾ ੧ |  | ਮਹਲਾ ੩ |  | ਮਹਲਾ ੪ |  | ਮਹਲਾ ੫ |  | ਮਹਲਾ ੯ |  | ਸਮੁੱਚਾ ਜੋੜ |
|---|---|---|---|---|---|---|---|---|---|---|---|
|  | ਜਾਤੀ ਅੰਕ | ਜੋੜ | ਜਾਤੀ ਅੰਕ | ਜੋੜ | ਜਾਤੀ ਅੰਕ | ਜੋੜ | ਜਾਤੀ ਅੰਕ | ਜੋੜ | ਜਾਤੀ ਅੰਕ | ਜੋੜ |  |
|  | (ਪੰਨਾ ੧੫੧-੧੫੭) |  | (ਪੰਨਾ ੧੫੭-੧੬੩) |  | (ਪੰਨਾ ੧੬੩-੧੭੫) |  | (ਪੰਨਾ ੧੭੫-੨੧੮) |  | (ਪੰਨਾ ੨੧੯-੨੨੦) |  |  |
| ਚਉਪਦੇ | ਗੁ: ੩॥੧॥—੪॥੪॥ | ੪ | ਗੁ: ੪॥੧॥੨੧॥—੪॥੧੪॥੩੪॥ | ੧੪ | ਗੁ: ੪॥੧॥੩੯॥—੪॥੬॥੪੪॥ | ੬ | ਗੁ: [2]੧॥ਰਹਾਉ ਦੂਜਾ॥—੪॥੧੦੫॥੧੭੪॥ | ੧੦੫ | ਗੁ: ੨॥੧॥—੨॥੯॥੨੫੧॥ | ੯ |  |
|  | ਦ: ੪॥੫॥—੪॥੧੨॥ | ੮ | ਬੈ: ੪॥੧॥੧੫॥੩੫॥— |  | ਬੈ: ੪॥੧॥੭॥੪੫॥—੪॥੨॥੮॥੪੬॥ | ੨ | - ੨॥੧੦੬॥—੪॥੧੧੩॥ | ੮ |  |  |  |
|  | ਚੇ: ੬॥੧॥੧੩॥—੬॥੫॥੧੭॥ | ੫ | ੪॥੪॥੧੮॥੩੮॥ | ੪ | ਗੁ: ੪॥੩॥੯॥੪੭॥[1] | ੧ | ਚੇ: ੨॥੧੧੪॥—੨॥੨॥੧੧੫॥ | ੨ |  |  |  |
|  | ਬੈ: ੪॥੧॥੧੮॥—੪॥੨॥੧੯॥ | ੨ |  |  | ਬੈ: ੪॥੪॥੧੦॥੪੮॥—੪॥੮॥੧੪॥੫੨॥ | ੫ | ਬੈ: ੫॥੧॥੧੧੬॥—੪॥੧॥੧੧੭॥[3] | ੨ |  |  |  |
|  | ਪੂ:ਦੀ: ੪॥੧॥੨੦॥ | ੧ |  |  | ਪੂ: ੪॥੧॥੧੫॥੫੩॥—੪॥੧੨॥੨੬॥੬੪॥ | ੧੨ | ਪੂ: ੪॥੧॥੧੧੮॥—੨॥੪॥੧੨੧॥ | ੪ |  |  |  |
|  |  |  |  |  | ਮਾਝ ੪॥੧॥੨੭॥੬੫॥— |  | ਪੂ: ੧॥ਰਹਾਉ ਦੂਜਾ॥੧॥੧੨੨॥— |  |  |  |  |
|  |  |  |  |  | ੪॥੬॥੨੦॥੧੮॥੩੨॥੭੦॥ | ੬ | ੪॥੧੬॥੧੩੭॥ | ੧੬ |  |  |  |
|  |  |  |  |  |  |  | ਪੂ: ੪॥੧॥੧੩੮॥ | ੧ |  |  |  |
|  |  |  |  |  |  |  | ਚੇ: ੪॥੧॥੧੩੯॥—੩॥੧੩॥੧੫੧॥ | ੧੩ |  |  |  |
|  |  |  |  |  |  |  | ਪੂ: ੪॥੧੪॥੧੫੨॥—੪॥੧੫॥੧੫੩॥ | ੨ |  |  |  |
|  |  |  |  |  |  |  | ਗੁ: ੪॥੧॥੧੫੪॥—੩॥੪॥੧੫੭॥ | ੪ |  |  |  |
|  |  |  |  |  |  |  | ਮਾਲਵਾ ੪॥੧॥੧੫੮॥ | ੧ |  |  |  |
|  |  |  |  |  |  |  | ਮਾਲਾ ੪॥੧॥੧੫੯॥—੨॥੭॥੧੬੫॥ | ੭ |  |  |  |
|  |  |  |  |  |  |  | ਮਾਝੁ ੫॥੧॥੧੬੬॥—੪॥੩॥੧੬੮॥ | ੩ |  |  |  |
|  |  |  |  |  |  |  | ਮਾਝੁ ੪॥੧॥੧੬੯॥—੪॥੪॥੧੭੨॥ | ੪ |  |  |  |
| ਕੁਲ ਜੋੜ |  | ੨੦ |  | ੧੮ |  | ੩੨ |  | ੧੭੨ |  | ੯ | ੨੫੧ |

**ਸੰਕੇਤ :** ਗੁ: = ਗੁਆਰੇਰੀ। ਦ: = ਦਖਣੀ। ਚੇ: = ਚੇਤੀ। ਬੈ: = ਬੈਰਾਗਣਿ। ਪੂ: = ਪੂਰਬੀ। ਪੂ:ਦੀ: = ਪੂਰਬੀ ਦੀਪਕੀ। ਗ: = ਗਉੜੀ।

**ਨੋਟ :** ੧. ਛਾਪੇ ਦੀ ਪ੍ਰਚਲਿਤ ਬੀੜ ਵਿਚ ਮਹਲਾ ੪ ਦੇ ਅੰਕ ੪॥੩॥੯॥੪੭॥ ਵਾਲੇ ਚਉਪਦੇ ਦਾ ਸਿਰਲੇਖ 'ਗਉੜੀ ਗੁਆਰੇਰੀ ਮਹਲਾ ੪' ਹੈ, ਪਰ ***ਸ਼ਬਦਾਰਥ*** (ਦੂਜੀ ਐਡੀਸ਼ਨ) ਵਿਚ ਅਤੇ ਕਈ ਲਿਖਤੀ ਬੀੜਾਂ ਵਿਚ ਇਸ ਦਾ ਸਿਰਲੇਖ 'ਗਉੜੀ ਬੈਰਾਗਣਿ ਮਹਲਾ ੪' ਹੈ। ਵਿਚਾਰਨ ਵਾਲੀ ਗੱਲ ਹੈ ਕਿ ਇਸ ਚਉਪਦੇ ਤੋਂ ਪਹਿਲਾਂ ਗਉੜੀ ਬੈਰਾਗਣਿ ਦੇ ਚਉਪਦੇ ਹਨ ਅਤੇ ਮਗਰੋਂ ਵੀ ਗਉੜੀ ਬੈਰਾਗਣਿ ਦੇ ਹਨ ਅਤੇ ਚਾਲੂ ਅੰਕ ਵਿਚ ਵੀ ਕੋਈ ਤਬਦੀਲੀ ਨਹੀਂ।

੨. ਮਹਲਾ ੫ ਦੇ ਚਉਪਦਿਆਂ ਵਿਚ '੧॥ਰਹਾਉ ਦੂਜਾ' ਵਾਲਾ ਸ਼ਬਦ ਗਉੜੀ ਰਾਗ ਦਾ ੭੧ਵਾਂ ਅਤੇ ਮਹਲੇ ਪੰਜਵੇਂ ਦਾ ਪਹਿਲਾ ਸ਼ਬਦ ਹੈ। ਇਸ ਦੇ ਅੰਤਲੇ ਅੰਕ ਵਿਚ, ਇਸ ਦੇ ਕ੍ਰਮ-ਨੰਬਰ ਦਾ ਕੋਈ ਸੰਕੇਤ ਨਹੀਂ। ਇਸ ਤੋਂ ਅਗਲਾ ਸ਼ਬਦ 'ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਇ' ਤੁਕ ਨਾਲ ਆਰੰਭ ਹੋਣ ਵਾਲਾ ਮਹਲੇ ਪੰਜਵੇਂ ਦਾ ਦੂਜਾ ਸ਼ਬਦ ਹੈ ਅਤੇ ਮਹਲਾ ੧ ਤੋਂ ਲੈ ਕੇ ਮਹਲਾ ੪ ਤਕ ਕੁਲ ੭੦ ਸ਼ਬਦਾਂ ਨੂੰ ਮਿਲਾ ਕੇ ਇਸ ਦਾ ਵੱਡਾ ਅੰਕ ੭੨ ਬਣਦਾ ਹੈ। ਪਰ ਛਾਪੇ ਦੀ ਪ੍ਰਚਲਿਤ ਬੀੜ ਵਿਚ ਇਸ ਦੇ ਅੰਤ ਵਿਚ ੪॥੨॥੭੧॥ ਅੰਕ ਦਿੱਤਾ ਹੋਇਆ ਹੈ। ਇਉਂ ਭਾਸਦਾ ਹੈ ਕਿ ਵੱਡੇ ਜੋੜ ਵਿਚ ਇਥੇ ਇਕ ਅੰਕ ਦਾ ਫ਼ਰਕ ਪੈ ਗਿਆ ਹੈ। ਇਹ ਮਹਲੇ ਪੰਜਵੇਂ ਦੇ ੧੦੫ਵੇਂ ਸ਼ਬਦ ਤਕ ਤੁਰੀ ਜਾਂਦਾ ਹੈ। ਅੰਤ ਵਿਚ ੪॥੧੦੫॥੧੭੪॥ ਅੰਕ ਦਿੱਤਾ ਹੋਇਆ ਹੈ। ਮਹਲੇ ਪੰਜਵੇਂ ਦੇ ੧੦੬ਵੇਂ ਸ਼ਬਦ ਤੋਂ ਅੱਗੇ ਵੱਡਾ (ਤੀਹਰਾ) ਅੰਕ ਦੇਣਾ ਬੰਦ ਕਰ ਕੇ ਛੋਟਾ (ਦੂਹਰਾ) ਅੰਕ '੨॥੧੦੬॥' ਦੇਣਾ ਆਰੰਭ ਕਰ ਦਿੱਤਾ ਗਿਆ ਹੈ। ਛੋਟੇ ਦੂਹਰੇ ਅੰਕ ਵਿਚ ਕੋਈ ਫ਼ਰਕ ਨਹੀਂ, ਤੇ ਇਹ ੪॥੧੧੩॥ ਤਕ ਚੱਲਦਾ ਹੈ। ਦਮਦਮੀ ਸ਼ਾਖ ਦੀਆਂ ਬਹੁਤੀਆਂ ਲਿਖਤੀ ਬੀੜਾਂ ਵਿਚ ਇਨ੍ਹਾਂ ਸਾਰਿਆਂ ਚਉਪਦਿਆਂ ਦਾ ਅੰਕ ਦੂਹਰਾ ਹੀ ਦਿੱਤਾ ਹੋਇਆ ਹੈ, ਤੀਹਰਾ ਅੰਕ ਦਿੱਤਾ ਹੀ ਨਹੀਂ। ***ਸ਼ਬਦਾਰਥ*** ਦੇ ਪੰਨਾ ੧੭੬ ਉੱਤੇ ਦਿੱਤੇ ਫ਼ੁਟ-ਨੋਟ ਵਿਚ ਵੀ ਇਸ ਫ਼ਰਕ ਦਾ ਸੰਕੇਤ ਦਿੱਤਾ ਹੋਇਆ ਹੈ। ਬੀੜਾਂ ਦੀ ਛਪਾਈ ਦੀ ਜ਼ਿੰਮੇਵਾਰ ਸੰਸਥਾ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਇਸ ਵੱਲ ਤੁਰਤ ਧਿਆਨ ਦੇ ਕੇ ਲੋੜੀਂਦੀ ਕਾਰਵਾਈ ਕਰਨੀ ਬਣਦੀ ਹੈ।

੩. ਮਹਲਾ ੫ ਦੇ ਅੰਕ ਨੰਬਰ ੪॥੧॥੧੧੭॥ ਵਾਲੇ ਚਉਪਦੇ ਦੇ ਸਿਰਲੇਖ ਵਿਚ 'ਰਹੋਏ ਕੇ ਛੰਤ ਕੈ ਘਰਿ' ਸੂਚਨਾ ਅੰਕਿਤ ਹੈ।

# ਰਾਗੁ ਗਉੜੀ

ਮਹਲਾ ੧ ਤੋਂ ਮਹਲਾ ੫ ਤਕ ਅਸਟਪਦੀਆਂ, ਛੰਤਾਂ ਅਤੇ ਲੰਮੀਆਂ ਬਾਣੀਆਂ ਦਾ ਵੇਰਵਾ ਅਤੇ ਚਿੱਤਰ ਨੰ: ੫ ਤੇ ੬ ਦਾ ਸਮੁੱਚਾ ਜੋੜ — ਚਿੱਤਰ ਨੰਬਰ ੬

| ਬਾਣੀ ਦਾ ਵੇਰਵਾ | ਮਹਲਾ ੧ ਜਾਤੀ ਅੰਕ | ਮਹਲਾ ੧ ਜੋੜ | ਮਹਲਾ ੩ ਜਾਤੀ ਅੰਕ | ਮਹਲਾ ੩ ਜੋੜ | ਮਹਲਾ ੪ ਜਾਤੀ ਅੰਕ | ਮਹਲਾ ੪ ਜੋੜ | ਮਹਲਾ ੫ ਜਾਤੀ ਅੰਕ | ਮਹਲਾ ੫ ਜੋੜ | ਮਹਲਾ ੯ ਜਾਤੀ ਅੰਕ | ਮਹਲਾ ੯ ਜੋੜ | ਸਮੁੱਚਾ ਜੋੜ |
|---|---|---|---|---|---|---|---|---|---|---|---|
| ਅਸਟਪਦੀਆ | (ਪੰਨਾ ੨੨੦-੨੨੯)<br>ਗੁ: ੮॥੧॥—੮॥੧੬॥[1]<br>ਬੈ: ੮॥੧॥੧੭॥—੯॥੨॥੧੮॥ | ੧੬<br>੨<br>੧੮ | (ਪੰਨਾ ੨੨੯-੨੩੪)<br>ਗੁ: ੮॥੧॥—੮॥੮॥<br>ਬੈ: ੮॥੧॥੯॥[2] | ੮<br>੧<br>੯ | (ਪੰਨਾ ੨੩੪-੨੩੫)<br>ਪੂ: ੧੦॥੧॥—੧੦॥੨॥ (ਕਰਹਲੇ) | ੨<br>੨ | (ਪੰਨਾ ੨੩੫-੨੪੨)<br>ਗੁ: ੮॥੧॥—੮॥੧੧॥<br>ਮਾਝ ੮॥੧੨॥[3]<br>ਗ: ੮॥੧॥੧੩॥—੮॥੩॥੧੫॥੪੪॥ਜੁਮਲਾ | ੧੧<br>੧<br>੩<br>੧੫ | | | ੪੪ |
| ਛੰਤ | (ਪੰਨਾ ੨੪੨-੨੪੩)<br>ਪੂ: ੪॥੧॥—੪॥੨॥ | ੨ | (ਪੰਨਾ ੨੪੩-੨੪੭)<br>ਪੂ: ੪॥੧॥—੪॥੫॥੭॥ | ੫ | | | (ਪੰਨਾ ੨੪੭-੨੪੯)<br>- ੪॥੧॥—੪॥੪॥੨॥੫॥੧੧॥[4] | ੪ | | | ੧੧ |
| ਲੰਮੀਆਂ ਬਾਣੀਆਂ<br>i. ਬਾਵਨ ਅਖਰੀ | | | | | | | (ਪੰਨਾ ੨੫੦-੨੬੨)<br>- ੫੫ ਪਉੜੀਆਂ[5] | ੧ | | | ੧ |
| ii. ਸੁਖਮਨੀ | | | | | | | (ਪੰਨਾ ੨੬੨-੨੯੬)<br>- ੮॥੧॥—੮॥੨੪॥[6] | ੧ | | | ੧ |
| iii. ਥਿਤੀ | | | | | | | (ਪੰਨਾ ੨੯੬-੩੦੦)<br>- ੧੭ ਪਉੜੀਆਂ, ਹਰੇਕ ਪਉੜੀ ਨਾਲ ਮ: ੫ ਦਾ ਇਕ ਇਕ ਸਲੋਕ | ੧ | | | ੧ |
| iv. ਵਾਰ ਮ: ੪ | | | | | (ਪੰਨਾ ੩੦੦-੩੧੮)<br>੩੩॥੧॥ਸੁਧੁ॥ (ਪਉੜੀਆਂ : ਮ: ੪-੨੮, ਮ: ੫-੫, ਜੋੜ ੩੩)<br>(ਸਲੋਕ : ਮ: ੩-੭, ਮ: ੪-੫੩, ਮ: ੫-੮, ਜੋੜ ੬੮) | ੧ | | | | | ੧ |
| v. ਵਾਰ ਮ: ੫ | | | | | | | (ਪੰਨਾ ੩੧੮-੩੨੩)<br>੨੧॥੧॥ਸੁਧੁ ਕੀਚੇ॥[7] (ਮ: ੫ ਦੀਆਂ ਪਉੜੀਆਂ ੨੧) (ਸਲੋਕ ਮ: ੫-੪੨) | ੧ | | | ੧ |
| ਜੋੜ | | ੨੦ | | ੧੪ | | ੩ | | ੨੩ | | | ੬੦ |
| ਜੋੜ ਚਉਪਦੇ ਚਿੱਤਰ ਨੰ: ੫ | | ੨੦ | | ੧੮ | | ੩੨ | | ੧੭੨ | | ੯ | ੨੫੧ |
| ਕੁਲ ਜੋੜ | | ੪੦ | | ੩੨ | | ੩੫ | | ੧੯੫ | | ੯ | ੩੧੧ |

ਨੋਟ : ੧. ਮਹਲਾ ੧ ਦੀਆਂ ਅਸਟਪਦੀਆਂ ਵਿਚ ੮॥੧੬॥ ਅੰਕ ਮਗਰੋਂ 'ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ' ਸੂਚਨਾ ਅੰਕਿਤ ਹੈ।

੨. **ਸ਼ਬਦਾਰਥ** (ਦੂਜੀ ਛਾਪ) ਵਿਚ ਮ: ੩ ਦੀ ਨੌਵੀਂ ਅਸਟਪਦੀ ਦਾ ਅੰਕ ੮॥੧॥੯॥ ਦੀ ਥਾਂ ੮॥੧॥੯॥੨੭॥ ਦਿੱਤਾ ਹੋਇਆ ਹੈ।

੩. **ਸ਼ਬਦਾਰਥ** (ਦੂਜੀ ਐਡੀਸ਼ਨ) ਵਿਚ ਅਤੇ ਕਈ ਲਿਖਤੀ ਬੀੜਾਂ ਵਿਚ ਮਹਲਾ ੫ ਦੀ ੮॥੧੨॥ ਅੰਕ ਵਾਲੀ ਅਸਟਪਦੀ ਦਾ ਅੰਕ ੮॥੧॥੧੨॥ ਹੈ।

੪. ਮਹਲਾ ੫ ਦੇ ੪॥੩॥ ਅੰਕ ਵਾਲੇ ਛੰਤ ਦੇ ਆਦਿ ਵਿਚ ਇਕ ਸਲੋਕ ਭੀ ਹੈ।

੫. ਹਰੇਕ ਪਉੜੀ ਨਾਲ ਇਕ ਇਕ ਸਲੋਕ ਹੈ, ਪਰ ਪਹਿਲੀ ਪਉੜੀ ਨਾਲ ਇਕ ਸਲੋਕ ਵਿਸ਼ੇਸ਼ ਹੈ ਅਤੇ ਓਹੀ ਸਲੋਕ ਅੰਤ ਵਿਚ ਭੀ ਹੈ, ਜਿਸ ਦਾ ਅੰਕ ੧॥ ਅੰਕਿਤ ਹੈ। ਅੰਤ ਵਿਚ ਸੂਚਨਾ ਅੰਕਿਤ ਹੈ—'ਏਹੁ ਸਲੋਕੁ ਆਦਿ ਅੰਤਿ ਪੜਣਾ।'

੬. ਹਰੇਕ ਅਸਟਪਦੀ ਦੇ ਆਰੰਭ ਵਿਚ ਇਕ ਇਕ ਸਲੋਕ ਹੈ। ਪਹਿਲੀ ਅਸਟਪਦੀ ਦੇ ਪਹਿਲੇ ਪਦੇ ਮਗਰੋਂ 'ਰਹਾਉ' ਦੀਆਂ ਦੋ ਤੁਕਾਂ ਵੱਖਰੀਆਂ ਹਨ।

੭. (ੳ) ਪਉੜੀ ਨੰ: ੧੮ ਦੇ ਪਹਿਲੇ ਸਲੋਕ ਦਾ ਸਿਰਲੇਖ 'ਸਲੋਕ ਦੋਹਾ ਮਹਲਾ ੫' ਹੈ। (ਅ) ਪਉੜੀ ਨੰ: ੧੯ ਦੇ ਪਹਿਲੇ ਸਲੋਕ ਦਾ ਸਿਰਲੇਖ 'ਡਖਣਾ ਮ: ੫' ਹੈ। (ੲ) ਇਸ ਵਾਰ ਦੇ ਸਿਰਲੇਖ ਵਿਚ 'ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ' ਸੂਚਨਾ ਅੰਕਿਤ ਹੈ।

ਭਗਤ ਬਾਣੀ ਦਾ ਵੇਰਵਾ

# ਰਾਗੁ ਗਉੜੀ

ਚਿੱਤਰ ਨੰਬਰ ੭

| ਬਾਣੀ ਦਾ ਵੇਰਵਾ | ਸ੍ਰੀ ਕਬੀਰ ਜੀ: ਜਾਤੀ / ਅੰਕ | ਜੋੜ | ਸ੍ਰੀ ਨਾਮਦੇਵ ਜੀ: ਜਾਤੀ / ਅੰਕ | ਜੋੜ | ਸ੍ਰੀ ਰਵਿਦਾਸ ਜੀ: ਜਾਤੀ / ਅੰਕ | ਜੋੜ | ਸਮੁੱਚਾ ਜੋੜ |
|---|---|---|---|---|---|---|---|
| | (ਪੰਨਾ ੩੨੩-੩੩੦) | | (ਪੰਨਾ ੩੪੫) | | (ਪੰਨਾ ੩੪੫-੩੪੬) | | |
| ਚਉਪਦੇ | ਗੁ: ੪॥੧॥—੨॥੩੫॥[1] | ੩੫ | ਚੇਤੀ ੨॥੧॥ | ੧ | ਗੁ: ੩॥੧॥—੩॥੨॥ | ੨ | |
| | ਗੁ: ੨॥੩੭॥ | ੧ | | | ਬੈ: ੪॥੧॥ (ਕਈ ਲਿਖਤੀ ਬੀੜਾਂ ਵਿਚ ਇਹ ਅੰਕ ੪॥੧॥੩॥ ਹੈ) | ੧ | |
| | ਗਉੜੀ ਭੀ ਸੋਰਠਿ ਭੀ ੫॥੩੮॥—੩॥੪੨॥ | ੫ | | | ਪੂ: ੩॥੧॥ (ਕਈ ਲਿਖਤੀ ਬੀੜਾਂ ਵਿਚ ਇਹ ਅੰਕ ੩॥੨॥੪॥ ਹੈ) | ੧ | |
| | ਚੇ: ੨॥੪੩॥—੬॥੧॥੪੪॥ | ੨ | | | | | |
| | ਬੈ: ੪॥੧॥੪੫॥—੪॥੭॥੫੧॥ | ੭ | | | | | |
| | ਪੂ: ੪॥੧॥੫੨॥—੪॥੨੩॥੭੪॥[2] | ੨੩ | | | | | |
| | | ੭੩ | | ੧ | | ੪ | ੭੮ |
| | (ਪੰਨਾ ੩੩੦) | | | | (ਪੰਨਾ ੩੪੬) | | |
| ਅਸਟਪਦੀਆ | ਗੁ: ੯॥੧॥੩੬॥[1] | ੧ | | | ਬੈ: ੮॥੧॥ (ਕਈ ਲਿਖਤੀ ਬੀੜਾਂ ਵਿਚ ੮॥੧॥੫॥) | ੧ | ੨ |
| ਲੰਮੀਆਂ ਬਾਣੀਆਂ | (ਪੰਨਾ ੩੩੦-੩੪੪) | | | | | | |
| i. ਬਾਵਨ ਅਖਰੀ | ਗ:ਪੂ: ੪੫ ਪਉੜੀਆਂ | ੧ | | | | | |
| ii. ਥਿਤੀ | ਗੁ: ੧੬ ਪਦੇ (ਆਰੰਭ ਵਿਚ ਇਕ ਸਲੋਕ। ਪਹਿਲੇ ਪਦੇ ਮਗਰੋਂ ਰਹਾਉ ਦੀਆਂ ਦੋ ਵੱਖਰੀਆਂ ਤੁਕਾਂ) | ੧ | | | | | |
| iii. ਵਾਰ ੭ | – ੮॥੧॥ (ਆਰੰਭ ਵਿਚ ਰਹਾਉ ਦੀਆਂ ਦੋ ਤੁਕਾਂ) | ੧ | | | | | |
| | | ੩ | | | | | ੩ |
| ਕੁਲ ਜੋੜ | | ੭੭ | | ੧ | | ੫ | ੮੩ |

**ਸੰਕੇਤ :** ਗੁ: = ਗੁਆਰੇਰੀ। ਚੇ: = ਚੇਤੀ। ਬੈ: = ਬੈਰਾਗਣਿ। ਪੂ: = ਪੂਰਬੀ। ਗ:ਪੂ: = ਗਉੜੀ ਪੂਰਬੀ।

**ਨੋਟ :** ੧. (ੳ) ਸ੍ਰੀ ਕਬੀਰ ਜੀ ਦੇ ਚਉਪਦਿਆਂ ਵਿਚ ੨॥੩੫॥ ਅੰਕ ਮਗਰੋਂ 'ਗਉੜੀ ਗੁਆਰੇਰੀ ਦੇ ਪਦੇ ਪੈਤੀਸ' ਸੂਚਨਾ ਅੰਕਿਤ ਹੈ। '੨॥੩੫॥' ਅਤੇ '੨॥੩੭॥' ਵਾਲੇ ਚਉਪਦਿਆਂ ਦੇ ਵਿਚਕਾਰ ੯॥੧॥੩੬॥ ਅੰਕ ਵਾਲੀ ਅਸਟਪਦੀ ਹੈ। ਇਸ ਦਾ ਸਿਰਲੇਖ 'ਰਾਗੁ ਗਉੜੀ ਗੁਆਰੇਰੀ ਅਸਟਪਦੀ ਕਬੀਰ ਜੀ ਕੀ' ਇਸ ਨੂੰ ਚਉਪਦਿਆਂ ਤੋਂ ਨਿਖੇੜਦਾ ਹੈ।

(ਅ) ਸ੍ਰੀ ਕਬੀਰ ਜੀ ਦੇ ਅੰਕ ੪॥੧॥ ਤੋਂ ੨॥੩੫॥ ਤਕ ਸਾਰੇ ਚਉਪਦਿਆਂ ਦਾ ਕੇਵਲ ਇਕ ਚਉਪਦੇ (੪॥੧॥੧੪॥) ਤੋਂ ਬਿਨਾ, 'ਦੂਹਰਾ' ਅੰਕ ਚੱਲਦਾ ਹੈ। ਤੀਹਰੇ ਅੰਕ (੪॥੧॥੧੪॥) ਵਾਲੇ ਚਉਪਦੇ ਦਾ ਸਿਰਲੇਖ 'ਗਉੜੀ ਕਬੀਰ ਜੀ ਨਾਲਿ ਰਲਾਇ ਲਿਖਿਆ ਮਹਲਾ ੫' ਹੈ।

੨. ਸ੍ਰੀ ਕਬੀਰ ਜੀ ਦੇ ਗਉੜੀ ਪੂਰਬੀ ਵਾਲੇ ਅੰਕ ੪॥੧॥੫੨॥ ਤੋਂ ੪॥੨੩॥੭੪॥ ਤਕ ੨੩ ਚਉਪਦਿਆਂ ਵਿਚ ਛੋਟਾ ਅੰਕ ਕਈ ਵਾਰ ਬਦਲਦਾ ਹੈ, ਜਿਸ ਦਾ ਕਾਰਨ ਖੋਜ ਦਾ ਮੁਥਾਜ ਹੈ। ਕਈ ਹੱਥ-ਲਿਖਤ ਬੀੜਾਂ ਵਿਚ ਇਨ੍ਹਾਂ ਚਉਪਦਿਆਂ ਦੇ ਸਿਰਲੇਖਾਂ ਵਿਚ ਗਉੜੀ ਦੀਆਂ ਵੱਖ-ਵੱਖ ਜਾਤੀਆਂ ਦਾ ਉਲੇਖ ਮਿਲਦਾ ਹੈ।

# ਰਾਗੁ ਆਸਾ

ਮਹਲਾ ੧ ਤੋਂ ਮਹਲਾ ੯ ਤਕ ਨਿਖੜਵੇਂ ਸ਼ਬਦਾਂ ਤੇ ਚਉਪਦਿਆਂ ਦਾ ਵੇਰਵਾ

ਚਿੱਤਰ ਨੰਬਰ ੮

| ਬਾਣੀ ਦਾ ਵੇਰਵਾ | ਮਹਲਾ ੧ | | | ਮਹਲਾ ੩ | | | ਮਹਲਾ ੪ | | | ਮਹਲਾ ੫ | | | ਮਹਲਾ ੯ | | | ਸਮੁੱਚਾ ਜੋੜ |
|---|---|---|---|---|---|---|---|---|---|---|---|---|---|---|---|---|
| | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | ਘਰ | ਅੰਕ | ਜੋੜ | |
| ਨਿਖੜਵੇਂ | | (ਪੰਨਾ ੩੪੭-੩੪੮) | | | | | | (ਪੰਨਾ ੩੪੮) | | | | | | | | |
| ਸ਼ਬਦ | ੧. | ੧॥੧॥ (ਸੋ ਦਰੁ) | ੧ | | | | - | ੫॥੨॥¹ (ਸੋ ਪੁਰਖੁ) | ੧ | | | | | | | ੨ |
| | | (ਪੰਨਾ ੩੪੮-੩੬੦) | | | (ਪੰਨਾ ੩੬੦-੩੬੫) | | | (ਪੰਨਾ ੩੬੫-੩੭੦) | | | (ਪੰਨਾ ੩੭੦-੪੧੧) | | | (ਪੰਨਾ ੪੧੧) | | |
| ਚਉਪਦੇ | ੨. | ੪॥੧॥—੪॥੧੮॥ | ੧੮ | ੨. | ੪॥੧॥੪੦॥—੪॥੧੦॥੪੯॥ | ੧੦ | ੨. | ੪॥੧॥੫੩॥ | ੧ | ੨. | ੪॥੧॥—੪॥੧੧॥ | ੧੧ | - | ੨॥੧॥੨੩੩॥ | ੧ | |
| | - | ੫॥੧੯॥—੫॥੨੪॥ | ੬ | - | ੫॥੧੧॥੫੦॥—੫॥੧੨॥੫੧॥ | ੨ | ੨. | ੫॥੨॥੫੪॥—੪॥੮॥੬੦॥ | ੭ | ੨. | ੧॥ਰਹਾਉ ਦੂਜਾ॥੧੨॥—੫॥੧੪॥ | ੩ | | | | |
| | - | ੪॥੨੫॥—੪॥੨੮॥ | ੪ | ੮. | ੪॥੩੯॥੧੩॥੫੨॥ (ਕਾਫੀ) | ੧ | ੬. | ੪॥੯॥੬੧॥—੪॥੧੧॥੬੩॥ | ੩ | ੨. | ੪॥੧੫॥—੪॥੨੬॥ | ੧੨ | | | | |
| | - | ੨॥੨੯॥—੨॥੩੦॥ | ੨ | | | | ੮. | ੪॥੧੨॥੬੪॥—੪॥੧੩॥੬੫॥ | | ੨. | ੩॥੨੭॥—੩॥੨੮॥ | ੨ | | | | |
| | ੩. | ੪॥੧॥੩੧॥—੪॥੨॥੩੨॥ | ੨ | | | | | (ਕਾਫੀ) | ੨ | ੨. | ੨॥੨੯॥—੨॥੩੪॥ (ਦੂਜੇ ਘਰ ਦੇ ਚਉਤੀਸ) | ੬ | | | | |
| | ੪. | ੪॥੧॥੩੩॥ | ੧ | | | | ੧੬. | ੨॥੧॥੧੪॥੬੬॥ | | - | ੨॥੩੫॥ | ੧ | | | | |
| | ੫. | ੪॥੧॥੩੪॥ | ੧ | | | | | ੨॥੨॥੩੯॥੧੩॥੧੫॥੬੭॥ | ੨ | - | ੪॥੩੬॥—੪॥੩੭॥ | ੨ | | | | |
| | ੬. | ੪॥੧॥੩੫॥—੩॥੫॥੩੯॥ | ੫ | | | | | ਨੋਟ : ਹੁਣ ਬੀੜਾਂ ਦਾ ਅੰਤਲਾ ਅੰਕ ਹੈ | | ੩. | ੪॥੧॥੩੮॥ | ੧ | | | | |
| | | | | | | | | ੨॥੧੪॥੬੬॥—੨॥੩੯॥੧੩॥੧੫॥੬੭॥ | | ੫. | ੪॥੧॥੩੯॥ | ੧ | | | | |
| | | | | | | | | | | ੬. | ੪॥੧॥੪੦॥—੪॥੧੨॥੫੧॥ | ੧੨ | | | | |
| | | | | | | | | | | ੭. | ੧॥ਰਹਾਉ ਦੂਜਾ॥੧॥੫੨॥—੨॥੪੩॥੯੪॥ | ੪੩ | | | | |
| | | | | | | | | | | ੭. | ੪॥੧॥੯੫॥—੩॥੮॥੧੦੨॥ | ੮ | | | | |
| | | | | | | | | | | ੮. | ੪॥੧॥੧੦੩॥—੪॥੧੮॥੧੨੦॥ ਕਾਫੀ | ੧੮ | | | | |
| | | | | | | | | | | ੯. | ੪॥੧॥੧੨੧॥—੪॥੨॥੧੨੨॥ | ੨ | | | | |
| | | | | | | | | | | ੧੦. | ੪॥੧॥੧੨੩॥—੨॥੭॥੧੨੯॥ | ੭ | | | | |
| | | | | | | | | | | ੧੧. | ੩॥੧॥੧੩੦॥—੩॥੬॥੧੩੫॥ | ੬ | | | | |
| | | | | | | | | | | ੧੨. | ੪॥੧॥੧੩੬॥—੪॥੫॥੧੪੦॥ | ੫ | | | | |
| | | | | | | | | | | ੧੩. | ੪॥੧॥੧੪੧॥—੩॥੯॥੧੪੯॥ | ੯ | | | | |
| | | | | | | | | | | ੧੪. | ੨॥੧॥੧੫੦॥—੨॥੨॥੧੫੧॥ | ੨ | | | | |
| | | | | | | | | | | ੧੫. | ੪॥੧॥੧੫੨॥—੨॥੫॥੧੫੬॥ ਪੜਤਾਲ | ੫ | | | | |
| | | | | | | | | | | ੧੭. | ੨॥੧॥੧੫੭॥—੨॥੭॥੧੬੩॥੨੩੨॥ ਆਸਾਵਰੀ | ੭ | | | | |
| | | | ੩੯ | | | ੧੩ | | | ੧੫ | | | ੧੬੩ | | | ੧ | ੨੩੧ |
| ਕੁਲ ਜੋੜ | | | ੪੦ | | | ੧੩ | | | ੧੬ | | | ੧੬੩ | | | ੧ | ੨੩੩ |

ਨੋਟ: ੧. ਮਹਲਾ ੪ ਦੇ 'ਸੋ ਪੁਰਖੁ' ਵਾਲੇ ਸ਼ਬਦ ਦਾ ਅੰਕ ਕਈ ਹੱਥ-ਲਿਖਤ ਬੀੜਾਂ ਅਤੇ ਸ਼ਬਦਾਰਥ (ਦੂਜੀ ਐਡੀਸ਼ਨ, ੧੯੪੫) ਵਿਚ ੫॥੧॥੨॥ ਹੈ।

# ਰਾਗੁ ਆਸਾ

ਮਹਲਾ ੧ ਤੋਂ ਮਹਲਾ ੯ ਤਕ ਬਾਣੀ (ਅਸਟਪਦੀਆ, ਪਟੀ, ਛੰਤ, ਵਾਰ) ਅਤੇ ਸਮੁੱਚਾ ਜੋੜ (ਚਿੱਤਰ ਨੰ: ੮ ਤੇ ੯) ਚਿੱਤਰ ਨੰਬਰ ੯

| ਬਾਣੀ ਦਾ ਵੇਰਵਾ | ਮਹਲਾ ੧ (ਘਰ ਅੰਕ) | ਜੋੜ | ਮਹਲਾ ੩ (ਘਰ ਅੰਕ) | ਜੋੜ | ਮਹਲਾ ੪ (ਘਰ ਅੰਕ) | ਜੋੜ | ਮਹਲਾ ੫ (ਘਰ ਅੰਕ) | ਜੋੜ | ਮਹਲਾ ੯ (ਘਰ ਅੰਕ) | ਜੋੜ | ਸਮੁੱਚਾ ਜੋੜ |
|---|---|---|---|---|---|---|---|---|---|---|---|
| ਅਸਟਪਦੀਆ | (ਪੰਨਾ ੪੧੧-੪੨੨)<br>੨. ੮॥੧॥—੮॥੧੦॥<br>੩. ੭॥੧੧॥—੭॥੧੨॥<br>੮. ੧੦॥੧੩॥—੮॥੨੨॥ ਕਾਫੀ | <br>੧੦<br>੨<br>੧੦ | (ਪੰਨਾ ੪੨੨-੪੩੦)<br>੨. ੮॥੧॥੨੩॥—੮॥੩॥੨੫॥<br>੮. ੮॥੪॥੨੬॥—੮॥੨੨॥੧੫॥੩੭॥ | <br>੩<br>੧੨ | | | (ਪੰਨਾ ੪੩੦-੪੩੨)<br>੨. ੮॥੧॥<br>੩. ੮॥੧॥੨॥ ਆਸਾਵਰੀ<br>੪. ੮॥੧॥੩॥—੮॥੩॥੨੨॥੧੫॥੨॥੪੨॥<br>(ਬਿਰਹੜੇ ਛੰਤਾਂ ਕੀ ਜਤਿ) | <br>੧<br>੧<br>੩ | | | |
| | | ੨੨ | | ੧੫ | | | | ੫ | | | ੪੨ |
| ਪਟੀ | (ਪੰਨਾ ੪੩੨-੪੩੪)<br>੩੫॥੧॥ (੩੫ ਪਦੇ)<br>(ਪਹਿਲੇ ਪਦੇ ਮਗਰੋਂ ਰਹਾਉ ਦੀਆਂ ਦੋ ਵੱਖ ਤੁਕਾਂ) | ੧ | (ਪੰਨਾ ੪੩੪-੪੩੫)<br>੧੮॥੧॥੨॥<br>(ਪਹਿਲੇ ਪਦੇ ਮਗਰੋਂ ਰਹਾਉ ਦੀਆਂ ਦੋ ਵੱਖ ਤੁਕਾਂ) | ੧ | | | | | | | ੨ |
| ਛੰਤ | (ਪੰਨਾ ੪੩੫-੪੩੯)<br>੧. ੪॥੧॥—੪॥੩॥<br>੨. ੪॥੧॥੪॥<br>੩. ੪॥੧॥੫॥ | <br>੩<br>੧<br>੧ | (ਪੰਨਾ ੪੩੯-੪੪੨)<br>੧. ੪॥੧॥੬॥<br>੩. ੧੦॥੨॥੭॥੫॥੨॥੭॥ | <br>੧<br>੧ | (ਪੰਨਾ ੪੪੨-੪੫੨)<br>੧. ੪॥੧॥੮॥—੮॥੨॥੯॥<br>੨. [4]੪॥੧॥੩॥—੪॥੫॥੭॥੧੪॥<br>੪. ੪॥੧॥੮॥—੪॥੬॥੧੩॥੨੦॥<br>੫. ੬॥੧॥੧੪॥੨੧॥[3] | <br>੨<br>੫<br>੬<br>੧ | (ਪੰਨਾ ੪੫੨-੪੬੨)<br>੧. ੪॥੧॥—੪॥੨॥<br>੪. ੪॥੧॥੩॥<br>੬. ੪॥੧॥੪॥—੪॥੬॥੯॥[2]<br>੭. ੪॥੧॥੧੦॥—੪॥੪॥੧੩॥<br>੮. ੪॥੧॥੧੪॥ | <br>੨<br>੧<br>੬<br>੪<br>੧ | | | |
| | | ੫ | | ੨ | | ੧੪ | | ੧੪ | | | ੩੫ |
| ਵਾਰ | (ਪੰਨਾ ੪੬੨-੪੭੫)<br>[4]੨੪॥੧॥ ਸੁਧੁ ॥<br>(ਮ: ੧ ਦੀਆਂ ਪਉੜੀਆਂ ੨੪)<br>(ਸਲੋਕ ਮ: ੧-੪੫,<br>ਮ: ੨-੧੫, ਜੋੜ ੬੦) | ੧ | | | | | | | | | ੧ |
| ਜੋੜ | | ੨੯ | | ੧੮ | | ੧੪ | | ੧੯ | | | ੮੦ |
| ਜੋੜ ਚਿੱਤਰ ਨੰ: ੮ ਸ਼ਬਦ<br>ਚਉਪਦੇ | | ੧<br>੩੯ | | –<br>੧੩ | | ੧<br>੧੫ | | –<br>੧੬੩ | | –<br>੧ | ੨<br>੨੩੧ |
| ਕੁਲ ਜੋੜ | | ੬੯ | | ੩੧ | | ੩੦ | | ੧੮੨ | | ੧ | ੩੧੩ |

ਨੋਟ: ੧. ਹੁਣ ਛਪ ਰਹੀਆਂ ਬੀੜਾਂ ਦੇ ਅੰਕ ਇਸ ਪ੍ਰਕਾਰ ਹਨ: ਘਰੁ ੨. ੪॥੩॥੧੦॥—੪॥੭॥੧੪॥, ਘਰੁ ੪. ੪॥੮॥੧੫॥—੪॥੧੩॥੨੦॥, ਘਰੁ ੫. ੬॥੧੪॥੨੧॥ ਜੋ ਸ਼ੁਧ ਜਾਪਦੇ ਹਨ। ਇਨ੍ਹਾਂ ਅੰਕਾਂ ਦਾ ਬੀੜਾਂ ਦੀਆਂ ਵੱਖ-ਵੱਖ ਛਾਪਾਂ ਵਿਚ ਪਰਸਪਰ ਫ਼ਰਕ ਹੈ।

੨. ਮਹਲਾ ੫ ਦੇ ਅੰਕ ੪॥੧॥੪॥, ੪॥੨॥੫॥, ੪॥੩॥੬॥, ੪॥੫॥੮॥ ਅਤੇ ੪॥੧॥੧੦॥ ਵਾਲੇ ਪੰਜਾਂ ਛੰਤਾਂ ਦੇ ਆਰੰਭ ਵਿਚ ਇਕ ਇਕ ਸਲੋਕ ਹੈ।

੩. ਹੁਣ ਛਪ ਰਹੀਆਂ ਬੀੜਾਂ ਵਿਚ ਇਹ ਅੰਕ ੬॥੧੪॥੨੧॥ ਹੈ।

੪. ਵਾਰ ਦੀ ਪਉੜੀ ਨੰਬਰ ੧੨ ਨਾਲ ਸੰਬੰਧਤ ਪਹਿਲੇ ਸਲੋਕ ਵਿਚ ਰਹਾਉ ਦੀਆਂ ਦੋ ਤੁਕਾਂ ਵੀ ਹਨ।

ਭਗਤ ਬਾਣੀ ਦਾ ਵੇਰਵਾ

# ਰਾਗੁ ਆਸਾ

ਚਿੱਤਰ ਨੰਬਰ ੧੦

| ਬਾਣੀ ਦਾ ਵੇਰਵਾ | ਸ੍ਰੀ ਕਬੀਰ ਜੀ (ਘਰ ਅੰਕ) | ਜੋੜ | ਸ੍ਰੀ ਨਾਮਦੇਵ ਜੀ (ਘਰ ਅੰਕ) | ਜੋੜ | ਸ੍ਰੀ ਰਵਿਦਾਸ ਜੀ (ਘਰ ਅੰਕ) | ਜੋੜ | ਸ੍ਰੀ ਧੰਨਾ ਜੀ (ਘਰ ਅੰਕ) | ਜੋੜ | ਸੇਖ ਫਰੀਦ ਜੀ (ਘਰ ਅੰਕ) | ਜੋੜ | ਸਮੁੱਚਾ ਜੋੜ |
|---|---|---|---|---|---|---|---|---|---|---|---|
| | (ਪੰਨਾ ੪੭੫-੪੮੪) | | (ਪੰਨਾ ੪੮੫-੪੮੬) | | (ਪੰਨਾ ੪੮੬-੪੮੭) | | (ਪੰਨਾ ੪੮੭-੪੮੮) | | (ਪੰਨਾ ੪੮੮) | | |
| ਚਉਪਦੇ | - ੪॥੧॥—੪॥੯॥ (ਦੁਤੁਕੇ) | ੯ | - ੪॥੧॥—੨॥੫॥ | ੫ | - ੪॥੧॥—੩॥੬॥ | ੬ | - ੪॥੧॥, ੪॥੨॥, ੩॥੩॥[1] | ੩ | - ੪॥੧॥ | ੧ | |
| | - ੪॥੧॥੧੦॥—੪॥੪॥੧੩॥ (ਚਉਪਦੇ ਇਕਤੁਕੇ) | ੪ | | | | | | | | | |
| | - ੫॥੧॥੧੪॥—੫॥੯॥੨੨॥[2] (ਪੰਚਪਦੇ ੯, ਦੁਤੁਕੇ ੫)[3] | ੯ | | | | | | | | | |
| | - ੩॥੧॥੨੩॥—੩॥੮॥੩੦॥ (ਤਿਪਦੇ ੮, ਦੁਤੁਕੇ ੭, ਇਕਤੁਕਾ ੧) | ੮ | | | | | | | | | |
| | - ੨॥੧॥੩੧॥—੪॥੪॥੩੭॥ (ਦੁਪਦੇ) | ੭ | | | | | | | | | |
| | | ੩੭ | | ੫ | | ੬ | | ੩ | | ੧ | ੫੨ |
| ਅਸਟਪਦੀ | | | | | | | | | (ਪੰਨਾ ੪੮੮) - ੮॥੨॥ (ਕਈ ਲਿਖਤੀ ਬੀੜਾਂ ਵਿਚ ੮॥੧॥੨॥) | ੧ | ੧ |
| ਕੁਲ ਜੋੜ | | ੩੭ | | ੫ | | ੬ | | ੩ | | ੨ | ੫੩ |

ਨੋਟ : ੧. ਸ੍ਰੀ ਧੰਨਾ ਜੀ ਦੇ ਚਉਪਦਿਆਂ ਵਿਚ ੪॥੨॥ ਅੰਕ ਵਾਲੇ ਚਉਪਦੇ ਦਾ ਸਿਰਲੇਖ 'ਮਹਲਾ ੫' ਹੈ।

੨. ਸ੍ਰੀ ਕਬੀਰ ਜੀ ਦੇ ਪ॥੯॥੨੨॥ ਅੰਕ ਵਾਲੇ ਚਉਪਦੇ ਮਗਰੋਂ 'ਬਾਈਸ ਚਉਪਦੇ ਤਥਾ ਪੰਚਪਦੇ' ਸੂਚਨਾ ਅੰਕਿਤ ਹੈ।

੩. ਸ੍ਰੀ ਕਬੀਰ ਜੀ ਦੇ ਚਉਪਦਿਆਂ ਵਿਚ ਅੰਕ ਪ॥੧॥੧੪॥ ਤੋਂ ਪ॥੯॥੨੨ ਤਕ ੯ ਪੰਚਪਦੇ ਹਨ, ਜਿਨ੍ਹਾਂ ਵਿੱਚੋਂ ਪੰਜ ਦੁਤੁਕੇ ਹਨ ਅਤੇ ਚਾਰ ਇਕਤੁਕੇ।

ਮਹਲਾ ੧ ਤੋਂ ਮਹਲਾ ੫ ਤਕ ਬਾਣੀ ਦਾ ਵੇਰਵਾ

## ਰਾਗੁ ਗੂਜਰੀ

ਚਿੱਤਰ ਨੰਬਰ ੧੧

| ਬਾਣੀ ਦਾ ਵੇਰਵਾ | ਮਹਲਾ ੧ | | ਮਹਲਾ ੩ | | ਮਹਲਾ ੪ | | ਮਹਲਾ ੫ | | ਸਮੁੱਚਾ ਜੋੜ |
|---|---|---|---|---|---|---|---|---|---|
| | ਘਰ ਅੰਕ | ਜੋੜ | ਘਰ ਅੰਕ | ਜੋੜ | ਘਰ ਅੰਕ | ਜੋੜ | ਘਰ ਅੰਕ | ਜੋੜ | |
| ਚਉਪਦੇ | (ਪੰਨਾ ੪੮੯)<br>੧. ੪॥੧॥—੪॥੨॥ | ੨ | (ਪੰਨਾ ੪੯੦-੪੯੨)<br>੧. ੪॥੧॥੩॥—੫॥੭॥੯॥ | ੭ | (ਪੰਨਾ ੪੯੨-੪੯੪)<br>੧. ੪॥੧॥—੪॥੬॥<br>੩. ੫॥੧॥੭॥੧੬॥ | ੬<br>੧ | (ਪੰਨਾ ੪੯੫-੫੦੩)<br>੧. ੪॥੧॥<br>੨. ੪॥੧॥੨॥—੪॥੬॥੭॥<br>੨. ੫॥੧॥੮॥<br>੨. ੩॥੧॥੯॥<br>੨. ੨॥੧॥੧੦॥[1]—੨॥੧੭॥੨੬॥<br>੪. ੪॥੧॥੨੭॥—੫॥੪॥੩੦॥<br>੪. ੨॥੧॥੩੧॥—੪॥੨॥੩੨॥[2] | ੧<br>੬<br>੧<br>੧<br>੧੭<br>੪<br>੨ | |
| | | ੨ | | ੭ | | ੭ | | ੩੨ | ੪੮ |
| ਅਸਟਪਦੀਆ | (ਪੰਨਾ ੫੦੩-੫੦੬)<br>੧. ੮॥੧॥—੮॥੪॥<br>੪. ੮॥੧॥੫॥ | ੪<br>੧ | (ਪੰਨਾ ੫੦੬)<br>੧. ੧੦॥੧॥੬॥ | ੧ | (ਪੰਨਾ ੫੦੬-੫੦੭)<br>੨. ੮॥੧॥੭॥ | ੧ | (ਪੰਨਾ ੫੦੭-੫੦੮)<br>੨. ੮॥੧॥੮॥ (ਕੁਝ ਬੀੜਾਂ ਵਿਚ ੮॥੧॥)<br>੪. ੮॥੧॥੨॥੫॥੧॥੧॥੨॥੫੭॥ | ੧<br>੧ | |
| | | ੫ | | ੧ | | ੧ | | ੨ | ੯ |
| ਵਾਰਾਂ | | | (ਪੰਨਾ ੫੦੮-੫੧੭)<br>੨੨॥੧॥ ਸੁਧੁ ॥[3] (ਮ: ੩ ਦੀਆਂ ਪਉੜੀਆਂ ੨੨) (ਸਲੋਕ, ਮ: ੩-੪੩, ਸ੍ਰੀ ਕਬੀਰ ਜੀ ੧, ਜੋੜ ੪੪) | ੧ | | | (ਪੰਨਾ ੫੧੭-੫੨੪)<br>੨੧॥੧॥੨॥ ਸੁਧੁ ॥[4] (ਮ: ੫ ਦੀਆਂ ਪਉੜੀਆਂ ੨੧) (ਕੁਲ ਸਲੋਕ-੪੨, ਸਾਰੇ ਮਹਲਾ ੫ ਦੇ) | ੧ | ੨ |
| ਕੁਲ ਜੋੜ | | ੭ | | ੯ | | ੮ | | ੩੫ | ੫੯ |

ਨੋਟ : ੧. ਕਈ ਛਾਪੇ ਦੀਆਂ ਬੀੜਾਂ ਵਿਚ ਇਹ ਅੰਕ ੨॥੨॥੧੦॥—੨॥੧੮॥੨੬॥ ਹੈ, ਜੋ ਦਰੁਸਤ ਨਹੀਂ ਜਾਪਦਾ। ੨. ਸ਼੍ਰੋ:ਗੁ:ਪ੍ਰ: ਕਮੇਟੀ ਵੱਲੋਂ ਪ੍ਰਕਾਸ਼ਤ ਕੁਝ ਬੀੜਾਂ ਵਿਚ ਇਹ ਅੰਕ ੨॥੫॥੩੧॥—੪॥੩੨॥ ਹੈ ਅਤੇ ਕੁਝ ਵਿਚ ੨॥੧॥੩੧॥—੪॥੩੨॥ ਹੈ।

੩. ਵਾਰ ਮ: ੩ ਦੀ ਪਉੜੀ ਨੰ: ੪ ਨਾਲ ਆਏ ਦੂਜੇ ਸਲੋਕ ਦਾ ਸਿਰਲੇਖ ਪਹਿਲੀਆਂ ਛਾਪਾਂ ਵਿਚ ਕੇਵਲ '੩' ਅੰਕਿਤ ਹੈ। ਕਈ ਪੁਰਾਤਨ ਲਿਖਤੀ ਬੀੜਾਂ ਵਿਚ ਸਿਰਲੇਖ 'ਮ: ੩' ਅੰਕਿਤ ਮਿਲਦਾ ਹੈ। ਪ੍ਰਚਲਿਤ ਛਾਪ ਵਿਚ ਮ: ੩ ਛਪਣਾ ਸ਼ੁਰੂ ਹੋ ਗਿਆ ਹੈ।

੪. (ੳ) ਵਾਰ ਮ: ੫ ਦੀ ਪਉੜੀ ਨੰ: ੫ ਨਾਲ ਆਏ ਦੂਜੇ ਸਲੋਕ ਦਾ ਸਿਰਲੇਖ ਪਹਿਲੀਆਂ ਛਾਪਾਂ ਵਿਚ ਕੋਈ ਨਹੀਂ। ਕਈ ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਸਿਰਲੇਖ 'ਮ: ੫' ਅੰਕਿਤ ਮਿਲਦਾ ਹੈ। ਪ੍ਰਚਲਿਤ ਛਾਪ ਵਿਚ ਮ: ੫ ਛਪਣਾ ਸ਼ੁਰੂ ਹੋ ਗਿਆ ਹੈ।

(ਅ) ਵਾਰ ਮ: ੫ ਦੀ ਪਉੜੀ ਨੰ: ੧੧ ਨਾਲ ਆਏ ਪਹਿਲੇ ਸਲੋਕ ਦਾ ਸਿਰਲੇਖ ਕੇਵਲ 'ਸਲੋਕੁ' ਹੈ। ਕਈ ਪੁਰਾਤਨ ਹੱਥ-ਲਿਖਤ ਬੀੜਾਂ ਵਿਚ ਸਿਰਲੇਖ 'ਸਲੋਕੁ ਮ: ੫' ਅੰਕਿਤ ਮਿਲਦਾ ਹੈ। ਪ੍ਰਚਲਿਤ ਛਾਪ ਵਿਚ ਸਲੋਕੁ ਮ: ੫ ਛਪਣਾ ਸ਼ੁਰੂ ਹੋ ਗਿਆ ਹੈ।

ਭਗਤ ਬਾਣੀ ਦਾ ਵੇਰਵਾ

## ਰਾਗੁ ਗੂਜਰੀ

ਚਿੱਤਰ ਨੰਬਰ ੧੨

| ਬਾਣੀ ਦਾ ਵੇਰਵਾ | ਸ੍ਰੀ ਕਬੀਰ ਜੀ | | ਸ੍ਰੀ ਨਾਮਦੇਵ ਜੀ | | ਸ੍ਰੀ ਰਵਿਦਾਸ ਜੀ | | ਸ੍ਰੀ ਤ੍ਰਿਲੋਚਨ ਜੀ | | ਸ੍ਰੀ ਜੈਦੇਵ ਜੀ | | ਸਮੁੱਚਾ ਜੋੜ |
|---|---|---|---|---|---|---|---|---|---|---|---|
| | ਘਰ ਅੰਕ | ਜੋੜ | ਘਰ ਅੰਕ | ਜੋੜ | ਘਰ ਅੰਕ | ਜੋੜ | ਘਰ ਅੰਕ | ਜੋੜ | ਘਰ ਅੰਕ | ਜੋੜ | |
| ਚਉਪਦੇ | (ਪੰਨਾ ੫੨੪)<br>੨. ੪॥੧॥<br>੩. ੪॥੨॥ | ੧<br>੧ | (ਪੰਨਾ ੫੨੫)<br>੧. ੪॥੧॥—੩॥੨॥ | ੨ | (ਪੰਨਾ ੫੨੫)<br>੩. ੫॥੧॥ | ੧ | (ਪੰਨਾ ੫੨੫-੫੨੬)<br>੧. ੪॥੧॥—੫॥੨॥ | ੨ | (ਪੰਨਾ ੫੨੬)<br>੪. ੫॥੧॥ | ੧ | ੮ |
| ਕੁਲ ਜੋੜ | | ੨ | | ੨ | | ੧ | | ੨ | | ੧ | ੮ |

